## PUNJAB VIDHAN SABHA

***Wednesday, the 13th March, 2013***

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

---

**STARRED QUESTIONS AND ANSWERS**

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ। ਸ਼੍ਰੀਮਤੀ ਗੁਰਇਕਬਾਲ ਕੌਰ ਜੀ।

### ਪਿੰਡ ਸਲੋਹ, ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਪੀਣ ਵਾਲੇ ਪਾਣੀ ਦੀ ਸਮੱਸਿਆ ਨੂੰ ਹੱਲ ਕਰਨਾ

***661. ਸ਼੍ਰੀਮਤੀ ਗੁਰਇਕਬਾਲ ਕੌਰ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਪਿੰਡ ਸਲੋਹ ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਪੀਣ ਵਾਲੇ ਪਾਣੀ ਦੀ ਕਮੀ ਹੈ? ਜੇਕਰ ਅਜਿਹਾ ਹੋਵੇ ਤਾਂ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣ ਲਈ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ:** ਇਹ ਠੀਕ ਹੈ ਕਿ ਪਿੰਡ ਸਲੋਹ ਵਿੱਚ ਪੀਣ ਵਾਲਾ ਪਾਣੀ ਹਾਲ ਦੀ ਘੜੀ ਪੂਰੀ ਮਾਤਰਾ ਵਿੱਚ ਨਹੀਂ ਮਿਲ ਰਿਹਾ ਪਰੰਤੂ ਇਸ ਪਿੰਡ ਨੂੰ ਮੌਜੂਦਾ 6 ਪਿੰਡਾਂ ਦੀ ਸਕੀਮ ਵਿੱਚੋਂ ਵੱਖ ਕਰਨ ਲਈ ਪ੍ਰੋਜੈਕਟ ਸਰਕਾਰ ਵੱਲੋਂ ਪਹਿਲਾਂ ਹੀ ਪ੍ਰਵਾਨ ਕੀਤਾ ਜਾ ਚੁੱਕਾ ਹੈ ਅਤੇ ਇਸ ਦਾ ਕੰਮ ਦਸੰਬਰ, 2013 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ। ਇਸ ਪ੍ਰੋਜੈਕਟ ਦੇ ਮੁਕੰਮਲ ਹੋਣ ਤੇ ਪਿੰਡ ਸਲੋਹ ਵਿਖੇ ਪਹਿਲਾਂ ਤੋਂ ਚੱਲ ਰਹੀ ਸਕੀਮ ਸਿਰਫ ਉਸ ਪਿੰਡ ਲਈ ਰਹਿ ਜਾਵੇਗੀ ਅਤੇ ਇਸ ਨਾਲ ਪਿੰਡ ਨੂੰ ਪੂਰਾ ਪਾਣੀ ਵੀ ਉਪਲਬਧ ਹੋ ਜਾਵੇਗਾ।

**ਸ਼੍ਰੀਮਤੀ ਗੁਰਇਕਬਾਲ ਕੌਰ:** ਸਪੀਕਰ ਸਾਹਿਬ, ਜਿਹੜਾ ਪਾਣੀ ਹੈ ਉਹ ਇਨਸਾਨ ਦੀ ਜ਼ਿੰਦਗੀ ਦੀ ਜ਼ਰੂਰਤ ਹੈ। ਜੇਕਰ ਅਸੀਂ ਕੰਟੈਮੀਨੇਟਿਡ ਵਾਟਰ ਪੀਂਦੇ ਹਾਂ ਤਾਂ ਇਸ ਨਾਲ ਅਪੈਡੈਮਿਕ ਵਗੈਰਾ ਬਹੁਤ ਸਾਰੀਆਂ ਬਿਮਾਰੀਆਂ ਫੈਲਦੀਆਂ ਹਨ। ਜਿਹੜਾ ਤੁਸੀਂ ਮੈਨੂੰ ਦਸੰਬਰ, 2013 ਤੱਕ ਦਾ ਸਮਾਂ ਦਿੱਤਾ ਹੈ ਉਦੋਂ ਤੱਕ ਤਾਂ ਮੈਂ ਬਹੁਤ ਸਾਰੇ ਲੋਕਾਂ ਦੇ ਘਰ ਅਫ਼ਸੋਸ ਕਰ ਆਵਾਂਗੀ। ਉਥੇ ਪਾਣੀ ਦਾ ਲੈਵਲ 200 ਫੁੱਟ ਤੋਂ ਥੱਲੇ ਜਾ ਚੁੱਕਿਆ ਹੈ। ਸਬਮਰਸੀਬਲ ਪੰਪ ਬਿਲਕੁਲ ਫੰਕਸ਼ਨ ਨਹੀਂ ਕਰ ਰਹੇ। ਲੋਕਾਂ ਦੇ ਹੈਂਡ ਪੰਪਾਂ ਵਿੱਚ ਵੀ ਪਾਣੀ ਨਹੀਂ ਆ ਰਿਹਾ। ਪਿੰਡ ਸਲੋਹ ਦੇ ਜਿਹੜੇ ਤਿੰਨ ਛੱਪੜ ਹਨ....

**ਮਾਨਯੋਗ ਸਪੀਕਰ:** ਬੀਬੀ ਜੀ, ਟੂ ਦਿ ਪੁਆਇੰਟ ਗੱਲ ਕਰੋ। ਤੁਸੀਂ ਸਪਲੀਮੈਂਟਰੀ ਪੁੱਛੋ।

**ਸ਼੍ਰੀਮਤੀ ਗੁਰਇਕਬਾਲ ਕੌਰ:** ਉਹ ਛੱਪੜ ਬਹੁਤ ਜ਼ਿਆਦਾ ਗੰਦੇ ਹਨ। ਪਾਣੀ ਦੀ ਸਾਰੀ ਨਿਕਾਸੀ ਉਨ੍ਹਾਂ ਵਿੱਚ ਪੈਂਦੀ ਹੈ। ਪੀਣ ਵਾਲੇ ਪਾਣੀ ਦਾ ਬੰਦੋਬਸਤ as soon as possible ਹੋ ਸਕੇ ਤਾਂ ਇਸ ਵਾਸਤੇ ਮੈਂ ਇਨ੍ਹਾਂ ਦੀ ਬੜੀ ਧੰਨਵਾਦੀ ਹੋਵਾਂਗੀ। ਨਹੀਂ ਤਾਂ ਉਥੇ ਬਿਮਾਰੀਆਂ ਫੈਲ ਸਕਦੀਆਂ ਹਨ।

**Mr. Speaker:** Thank you.

**ਸ਼੍ਰੀਮਤੀ ਗੁਰਇਕਬਾਲ ਕੌਰ:** ਇਹ ਕੁਐਸਚਨ ਮੈਂ ਪਿਛਲੀ ਵਾਰੀ ਵੀ ਪੁੱਛਿਆ ਸੀ।

**ਮਾਨਯੋਗ ਸਪੀਕਰ:** ਜਵਾਬ ਦੇਣ ਦੀ ਕੋਈ ਲੋੜ ਨਹੀਂ ਹੈ ਕਿਉਂਕਿ ਇਨ੍ਹਾਂ ਨੇ ਕੋਈ ਸਪਲੀਮੈਂਟਰੀ ਨਹੀਂ ਪੁੱਛੀ। ਨੈਕਸਟ ਕੁਐਸਚਨ, ਸਰਦਾਰ ਸੁਰਿੰਦਰ ਸਿੰਘ।

**ਅਵਾਜ਼ਾਂ:** ਕੋਈ ਵਿਸ਼ਵਾਸ ਦਿਵਾਓ ਜੀ।

**ਮਾਨਯੋਗ ਸਪੀਕਰ:** ਇਨ੍ਹਾਂ ਨੇ ਕੋਈ ਸਪਲੀਮੈਂਟਰੀ ਤਾਂ ਪੁੱਛੀ ਹੀ ਨਹੀਂ ਹੈ। ਜੇ ਇਹ ਸਪਲੀਮੈਂਟਰੀ ਪੁੱਛ ਲੈਣ ਤਾਂ ਮੈਨੂੰ ਇਸ ਬਾਰੇ ਕੋਈ ਇਤਰਾਜ਼ ਨਹੀਂ ਹੈ।

**ਸ਼੍ਰੀਮਤੀ ਗੁਰਇਕਬਾਲ ਕੌਰ:** ਸਪਲੀਮੈਂਟਰੀ ਸਰ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਤੁਸੀਂ ਇਸ ਬਾਰੇ ਕੀ ਕਰਨਾ ਚਾਹੋਗੇ? because it is a call attention topic. ਬਹੁਤ ਲੋਕ ਮਰ ਰਹੇ ਹਨ।

**ਮਾਨਯੋਗ ਸਪੀਕਰ:** ਬੀਬੀ ਜੀ, ਕੋਈ ਸਪਲੀਮੈਂਟਰੀ ਤਾਂ ਪੁੱਛੋ?

**ਸ਼੍ਰੀਮਤੀ ਗੁਰਇਕਬਾਲ ਕੌਰ:** ਉਨ੍ਹਾਂ ਛੱਪੜਾਂ ਦੇ ਨੇੜੇ ਬਹੁਤ ਸਾਰੇ ਲੋਕਾਂ ਦੇ ਘਰ ਵੀ ਹਨ।

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛੋ। ਟਾਈਮ ਵੇਸਟ ਨਾ ਕਰੋ।

**Smt. Guriqbal Kaur:** Sir, It is very well-connected to my topic.

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਛੇ ਪਿੰਡਾਂ ਦੀ ਸਕੀਮ ਹੈ। ਸਲੋਹ ਇਨ੍ਹਾਂ ਵਿੱਚੋਂ ਮੇਨ ਪਿੰਡ ਹੈ। ਬਾਕੀ ਪੰਜ ਪਿੰਡ ਹੋਰ ਹਨ: ਬਰਸੀਆਂ, ਕਰੀਮਪੁਰ, ਪੰਨੂਮਾਜਰਾ, ਗੋਰਖਪੁਰ ਅਤੇ ਜਫ਼ਰਪੁਰ। ਇਨ੍ਹਾਂ ਪੰਜਾਂ ਪਿੰਡਾਂ ਵਾਸਤੇ ਸਕੀਮਾਂ ਮਨਜ਼ੂਰ ਹੋਈਆਂ ਹਨ ਅਤੇ ਕੰਮ ਚੱਲ ਰਿਹਾ ਹੈ। ਜਿਹੜੇ ਵੀ ਪਿੰਡ ਦੀ ਸਕੀਮ ਮੁਕੰਮਲ ਹੋ ਗਈ ਉਥੇ ਪਾਣੀ ਦੀ ਸਕੀਮ ਦਾ ਹਿੱਸਾ ਦੂਜੇ ਪਿੰਡ ਨੂੰ ਮਿਲਣਾ ਸ਼ੁਰੂ

ਹੋ ਜਾਵੇਗਾ। ਪਿੰਡ ਕਰੀਮਪੁਰ ਅਤੇ ਪੰਨੂਮਾਜਰਾ ਦਾ ਕੰਮ ਮਈ, 2013 ਤੱਕ ਮੁਕੰਮਲ ਹੋ ਜਾਵੇਗਾ। ਇੱਕ ਪਿੰਡ ਦਾ ਕੰਮ ਨਵੰਬਰ ਅਤੇ ਇੱਕ ਹੋਰ ਦਾ ਦਸੰਬਰ ਤੱਕ ਮੁਕੰਮਲ ਹੋ ਜਾਵੇਗਾ। ਇਨ੍ਹਾਂ ਪਿੰਡਾਂ ਵਾਸਤੇ ਫੰਡ ਦੇ ਦਿੱਤੇ ਹਨ ਅਤੇ ਕੰਮ ਸ਼ੁਰੂ ਹੋ ਚੁੱਕਾ ਹੈ। 2-3 ਪਿੰਡਾਂ ਦਾ ਤਾਂ ਹੁਣੇ ਹੀ ਨਿਬੜ ਜਾਵੇਗਾ ਪਰ ਟਾਈਮ ਤਾਂ ਲਗਦਾ ਹੀ ਹੈ ਕਿਉਂਕਿ ਵੱਡੇ ਪ੍ਰਾਜੈਕਟ ਹਨ। ਬੀਬੀ ਜੀ, ਇਸ ਨੂੰ ਅਸੀਂ ਹੋਰ ਐਕਸਪੀਡਾਈਟ ਕਰਾਂਗੇ।

**ਸ਼੍ਰੀਮਤੀ ਗੁਰਇਕਬਾਲ ਕੌਰ:** ਧੰਨਵਾਦ ਜੀ।

**ਮਾਨਯੋਗ ਸਪੀਕਰ:** ਅਗਲਾ ਕੁਐਸਚਨ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੇਰੀ ਤੁਹਾਨੂੰ ਇੱਕ ਗੁਜਾਰਿਸ਼ ਹੈ ਜੀ। I Would request you to indulge. ਇਹ ਫਸਟ ਟਾਈਮ ਮੈਂਬਰ ਹੈ If she is not very well aware of the procedure you should accommodate. Please Speaker Sahib, there is a difference between Headmaster and Hon'ble Speaker.

**Mr. Speaker:** I am a student.

**Shri Sunil Jakhar:** You should respect the sentiments expressed by a Member, ਸਪੀਕਰ ਸਾਹਿਬ, ਤੁਸੀਂ ਕਹੀ ਜਾਂਦੇ ਹੋ ਬਹਿ ਜਾਓ-ਬਹਿ ਜਾਓ, Sir, this is not the way. If there is a request by a member, you should accommodate.

**Mr. Speaker:** I am also concerned. ਮੈਂ ਕਿਹਾ ਜੀ..

**ਸ਼੍ਰੀ ਸੁਨੀਲ ਜਾਖੜ:** ਮੈਂ ਜਿਸ ਕਰਕੇ ਖੜ੍ਹਾ ਹੋਇਆ ਹਾਂ ਜਿਹੜਾ ਸਦਨ ਦਾ ਪ੍ਰੋਸੀਜਰ ਹੈ, ਜਿਸ ਕਾਰਨ ਮੈਂ ਹੁਣ ਖੜ੍ਹਾ ਹੋਇਆ ਹਾਂ, I have taken up this issue. Speaker Sahib, time and again, even in the meeting we had a couple of days ago, ਜਿਹੜੀ ਕਿ ਦੋ ਦਿਨ ਪਹਿਲਾਂ ਹੋਈ ਸੀ ਉਸ ਵਿੱਚ ਵੀ ਰਿਕੁਐਸਟ ਕੀਤੀ ਸੀ ਕਿ ਜਿਹੜੇ ਜਵਾਬ ਹਨ ਉਹ ਸਾਨੂੰ ਪਹਿਲਾਂ ਭੇਜ ਦਿਆ ਕਰੋ ਪਰ...

**ਮਾਨਯੋਗ ਸਪੀਕਰ:** ਮੈਂ ਕਹਿ ਦਿੱਤਾ ਹੈ ਜੀ।

**Shri Sunil Jakhar:** Sir, we cannot brush aside the matter.

ਇਹ ਸਿਸਟਮ ਦੇ ਵਿੱਚ ਪ੍ਰਾਬਲਮ ਹੈ। ਤੁਸੀਂ ਪੰਜਾਬ ਵਿਧਾਨ ਸਭਾ ਦੀ ਇੱਕ ਕੁਐਸਚਨ ਐਂਡ ਰੈਫਰੈਂਸਿਜ਼ ਕਮੇਟੀ ਬਣਾਈ ਸੀ। ਇਸ ਦੀ ਰਿਪੋਰਟ ਆਈ

[Shri Sunil Jakhar]

ਹੈ ਕਿ ਨਿਸ਼ਾਨ ਵਾਲੇ ਅਤੇ ਬਿਨਾਂ ਨਿਸ਼ਾਨ ਵਾਲੇ ਪ੍ਰਸ਼ਨਾਂ ਦੇ ਉੱਤਰ ਸਰਕਾਰੀ ਵਿਭਾਗਾਂ ਵੱਲੋਂ ਸਦਨ ਦੀ ਜਿਸ ਬੈਠਕ ਵਿੱਚ ਉਹ ਪ੍ਰਸ਼ਨ ਪੁੱਛੇ ਜਾਣ, ਉਸ ਤੋਂ ਘੱਟੋ-ਘੱਟ 48 ਘੰਟੇ ਪਹਿਲਾਂ ਹਰ ਹਾਲਤ ਵਿੱਚ ਵਿਧਾਨ ਸਭਾ ਸਕੱਤਰੇਤ ਵਿੱਚ ਪਹੁੰਚਾ ਦਿੱਤੇ ਜਾਣੇ ਚਾਹੀਦੇ ਹਨ। Speaker Sahib, I want you to fix responsibility. ਜੇ ਨਹੀਂ ਪਹੁੰਚਦੇ ਤਾਂ ਉਨ੍ਹਾਂ ਤੇ ਕਾਰਵਾਈ ਕਰੋ ਤਾਂ ਕਿ ਸਾਡੇ ਕੋਲ ਉੱਤਰ 24 ਘੰਟੇ ਪਹਿਲਾਂ ਆਉਣ ਪਰ ਹੁਣ ਆ ਕੇ ਇਨ੍ਹਾਂ ਸਵਾਲਾਂ ਦੇ ਜਵਾਬਾਂ ਦਾ ਪੁਲੰਦਾ ਇੱਥੇ ਸੁੱਟ ਦਿੱਤਾ ਹੈ। What about the first timer? ਕੋਈ ਵੀ ਮੈਂਬਰ ਬਿਨਾਂ ਜਵਾਬ ਪੜ੍ਹੇ ਕਿਵੇਂ ਸਪਲੀਮੈਂਟਰੀ ਪੁੱਛ ਸਕੇਗਾ? Do not brush it aside, ਮੈਡਮ ਜੀ ਤਾਂ ਪਹਿਲੀ ਵਾਰੀ ਐਮ.ਐਲ.ਏ. ਬਣੇ ਹਨ। ਪਲੀਜ਼।

---

## OBSERVATION BY THE HON'BLE SPEAKER

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ। ਮੇਰੀ ਬੇਨਤੀ ਸੁਣ ਲਵੋ ਹੁਣ। ਉਹ ਇਹ ਹੈ ਕਿ ਮੈਂ ਪਿਛਲੀ ਵਾਰ ਵੀ ਕਿਹਾ ਸੀ ਅਤੇ ਹੁਣ ਐਤਕੀਂ ਵੀ ਬੇਨਤੀ ਕਰਦਾ ਹਾਂ ਕਿ ਜਿਹੜਾ ਤੁਹਾਡੇ ਵਾਲੇ ਸਵਾਲ ਦਾ ਜਵਾਬ ਹੈ, ਉਹ 48 ਘੰਟੇ ਪਹਿਲਾਂ ਸਾਡੇ ਸੈਕਟਰੀਏਟ ਵਿੱਚ ਪਹੁੰਚ ਜਾਣਾ ਚਾਹੀਦਾ ਹੈ। ਇੱਕ ਤਾਂ ਇਹ ਪੁਆਇੰਟ ਹੈ। ਦੂਸਰਾ ਇਹ ਹੈ ਕਿ ਮੈਂ ਹੁਣ ਵੀ ਆਨਰੇਬਲ ਮਨਿਸਟਰਜ਼ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਜਿਸ ਸਬੰਧਿਤ ਮੈਂਬਰ ਨੇ ਕੁਐਸਚਨ ਪੁੱਛਿਆ ਹੈ, ਉਸ ਦੇ ਕੋਲ ਇੱਕ ਦਿਨ ਪਹਿਲੋਂ ਸ਼ਾਮ ਨੂੰ ਜਵਾਬ ਪਹੁੰਚ ਜਾਵੇ ਤਾਂ ਕਿ ਉਹ ਆਪਣੀ ਸਪਲੀਮੈਂਟਰੀ ਸਹੀ ਤਰੀਕੇ ਨਾਲ ਔਰ ਸਿੱਧੇ ਤੌਰ ਤੇ ਪੁੱਛ ਸਕੇ। ਇਹ ਮੇਰੀ ਬੇਨਤੀ ਹੈ। ਆਸ ਕਰਦਾ ਹਾਂ ਕਿ ਸਾਰੇ ਇਸ ਨੂੰ ਪ੍ਰਵਾਨ ਕਰਨਗੇ।

**ਸ਼੍ਰੀ ਸੁਨੀਲ ਜਾਖੜ:** ** ***

**ਮਾਨਯੋਗ ਸਪੀਕਰ:** ਮੈਂ ਪ੍ਰੈੱਸ ਵਾਲਿਆਂ ਨੂੰ ਸੱਦ ਕੇ ਗੱਲ ਕਰ ਲਵਾਂਗਾ। (ਵਿਘਨ) .....ਮੇਰੀ ਇੱਕ ਬੇਨਤੀ ਹੋਰ ਹੈ... ਮੇਰੀ ਗੱਲ ਸੁਣ ਲਵੋ....(ਵਿਘਨ)....

**ਸ਼੍ਰੀ ਸੁਨੀਲ ਜਾਖੜ:** ** ** (ਵਿਘਨ)

**ਸੰਸਦੀ ਮਾਮਲੇ ਮੰਤਰੀ:** ਤੁਸੀਂ ਕੁਐਸਚਨ ਆਵਰ ਦਾ ਸਮਾਂ ਖਰਾਬ ਕਰ ਰਹੇ ਹੋ ......(ਵਿਘਨ)

**ਮਾਨਯੋਗ ਸਪੀਕਰ:** ਮੇਰੀ ਇੱਕ ਬੇਨਤੀ ਹੈ.....(ਵਿਘਨ)

---

** ** Expunged as ordered by the Hon'ble Speaker.

**ਸ਼੍ਰੀ ਸੁਨੀਲ ਜਾਖੜ:** ** **

**ਮਾਨਯੋਗ ਸਪੀਕਰ:** ਕੁਐਸਚਨ ਆਵਰ ਤੋਂ ਬਾਅਦ ਹੋਵੇਗਾ।

**ਸ਼੍ਰੀ ਸੁਨੀਲ ਜਾਖੜ:** ਠੀਕ ਹੈ ਜੀ। ਫਿਰ ਸਾਡੀਆਂ ਇਹ ਗੱਲਾਂ......

**ਮਾਨਯੋਗ ਸਪੀਕਰ:** ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਪਣੇ ਕੋਲ ਪ੍ਰੈੱਸ ਗੈਲਰੀ ਵਿੱਚ ਕੁੱਲ 18 ਸੀਟਾਂ ਹਨ। ਇੱਕ-ਇੱਕ ਅਖ਼ਬਾਰ ਦੇ ਪੰਜ-ਪੰਜ ਜਾਂ ਛੇ-ਛੇ ਨੁਮਾਇੰਦੇ ਹਨ। ਅਗਰ ਆਪਾਂ ਸਾਰਿਆਂ ਨੂੰ ਅਲਾਉ ਕਰ ਦਿੱਤਾ ਤਾਂ ਮੁਸ਼ਕਿਲ ਹੋਵੇਗੀ। ਅਗਰ ਅਸੀਂ ਕੱਲ੍ਹ ਸਾਰਿਆਂ ਨੂੰ ਅਲਾਉ ਕਰ ਦੇਈਏ, ਫਿਰ ਸਾਡੀ ਇਹ ਕੋਈ ਜ਼ੁੰਮੇਵਾਰੀ ਨਹੀਂ ਹੋਵੇਗੀ ਕਿ ਅਸੀਂ ਉਨ੍ਹਾਂ ਨੂੰ ਸੀਟ ਦੇ ਸਕੀਏ। ਇਸ ਕਰਕੇ be sure, ਅਸੀਂ ਕੋਈ ਪ੍ਰੈੱਸ ਵਾਲਿਆਂ ਨੂੰ ਨਰਾਜ਼ ਨਹੀਂ ਕਰਨਾ ਚਾਹੁੰਦੇ। ਅਸੀਂ ਉਨ੍ਹਾਂ ਨੂੰ ਹਰ ਕੀਮਤ ਤੇ ਹਰ ਤਰੀਕੇ ਨਾਲ ਐਡਜਸਟ ਕਰਨਾ ਚਾਹੁੰਦੇ ਹਾਂ। ਲੇਕਿਨ ਸੀਟਾਂ ਹੀ ਉਨੀਆਂ ਕੁ ਹਨ। ਫਿਰ ਅਸੀਂ ਇਸ ਵਿੱਚ ਕੀ ਕਰ ਸਕਦੇ ਹਾਂ? ਇਸ ਕਰਕੇ ਅਸੀਂ ਫ਼ੈਸਲਾ ਕੀਤਾ ਹੈ ਕਿ ਸੰਬੰਧਿਤ ਪ੍ਰੈੱਸ ਵਾਲਿਆਂ ਦੇ ਐਡੀਟਰ/ਮਾਲਕ ਜੋ ਹਨ, ਉਹ ਸਾਨੂੰ ਲਿਖ ਕੇ ਭੇਜ ਦੇਣ ਕਿ ਉਨ੍ਹਾਂ ਦੇ ਕਿਹੜੇ ਕਿਹੜੇ ਨੁਮਾਇੰਦੇ ਹਨ। ਹੁਣ ਇੱਕ ਇੱਕ ਅਖ਼ਬਾਰ ਦੇ ਛੇ-ਛੇ ਨੁਮਾਇੰਦੇ ਹੋਣਗੇ ਤਾਂ ਆਪਾਂ ਉਨ੍ਹਾਂ ਨੂੰ ਕਿਵੇਂ ਐਡਜਸਟ ਕਰਾਂਗੇ?

**ਸ਼੍ਰੀ ਸੁਨੀਲ ਜਾਖੜ:** ਬਿਲਕੁਲ ਠੀਕ ਹੈ ਜੀ। ** **

---

## STARRED QUESTIONS AND ANSWERS
*(RESUMPTION)*

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਕਿ ਕੋਈ ਇਹੋ ਜਿਹੀ ਗੱਲ ਨਹੀਂ...। ਇੱਕ ਹੋਰ ਬੇਨਤੀ ਮੈਂ ਕਰ ਦਿਆਂ ਕਿ ਕਿਉਂਕਿ ਭਗਤ ਚੂਨੀ ਲਾਲ, ਸਥਾਨਕ ਸਰਕਾਰ ਮੰਤਰੀ ਜੀ ਨੇ ਅੱਖਾਂ ਦਾ ਅਪਰੇਸ਼ਨ ਕਰਵਾਇਆ ਹੈ, ਉਨ੍ਹਾਂ ਦੀ ਥਾਂ ਤੇ ਸਵਾਲਾਂ ਦੇ ਜਵਾਬ ਦੇਣ ਲਈ ਸ਼੍ਰੀ ਮਦਨ ਮੋਹਨ ਮਿੱਤਲ ਜੀ ਨੂੰ ਅਲਾਉ ਕੀਤਾ ਜਾਂਦਾ ਹੈ। ਅਗਲਾ ਸਵਾਲ, ਸਰਦਾਰ ਸੁਰਿੰਦਰ ਸਿੰਘ ਜੀ ਭੁੱਲੇਵਾਲ ਰਾਠਾਂ। ਸ਼੍ਰੀ ਮਦਨ ਮੋਹਨ ਮਿੱਤਲ ਜੀ।

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੇਰੇ ਕੋਲ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ:** ਤੁਹਾਡੀ ਆਪਣੀ ਹੀ ਤਾਂ ਰਿਕੁਐਸਟ ਆਈ ਸੀ। ਸ਼੍ਰੀ ਚੂਨੀ ਲਾਲ ਭਗਤ ਜੀ ਜਵਾਬ ਦੇ ਦਿਉ। (ਵਿਘਨ) ਮੈਨੂੰ ਤਾਂ ਇਨ੍ਹਾਂ ਵੱਲੋਂ ਰਿਕੁਐਸਟ ਆਈ ਸੀ।

---

** ** Expunged as ordered by the Hon'ble Speaker.

## ਸੀਵਰੇਜ ਦੀ ਸੁਵਿਧਾ ਮੁਹੱਈਆ ਕਰਵਾਉਣਾ

***603. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਕਸਬਾ ਮਾਹਿਲਪੁਰ ਅਤੇ ਗੜ੍ਹਸ਼ੰਕਰ ਵਿੱਚ ਸੀਵਰੇਜ ਦੀ ਸੁਵਿਧਾ ਮੁਹੱਈਆ ਕਰਵਾਉਣ ਲਈ ਸਰਕਾਰ ਵਲੋਂ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ?

**ਸ਼੍ਰੀ ਚੂਨੀ ਲਾਲ ਭਗਤ:** ਸੀਵਰੇਜ ਸੁਵਿਧਾਵਾਂ ਮੁਹੱਈਆ ਕਰਵਾਉਣ ਦੀ ਮੁੱਢਲੀ ਜ਼ਿੰਮੇਵਾਰੀ ਸਬੰਧਿਤ ਸ਼ਹਿਰੀ ਸਥਾਨਕ ਕੌਂਸਲਾਂ ਦੀ ਹੁੰਦੀ ਹੈ। ਫਿਰ ਵੀ ਸਰਕਾਰ ਉਨ੍ਹਾਂ ਨੂੰ ਗਰਾਂਟ ਲੈਣ ਲਈ ਜਾਂ ਵਿੱਤੀ ਸੋਮਿਆਂ ਤੋਂ ਇਨ੍ਹਾਂ ਪ੍ਰਾਜੈਕਟਾਂ ਨੂੰ ਲਾਗੂ ਕਰਨ ਲਈ ਕਰਜ਼ਾ ਪ੍ਰਾਪਤ ਕਰਨ ਲਈ ਸਹਾਇਤਾ ਕਰਦੀ ਹੈ। ਨਗਰ ਕੌਂਸਲ, ਗੜ੍ਹਸ਼ੰਕਰ ਅਤੇ ਮਾਹਿਲਪੁਰ ਵਿਖੇ ਇਹ ਸਹੂਲਤਾਂ ਮੁਹੱਈਆ ਕਰਨ ਲਈ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਵੱਲੋਂ ਕ੍ਰਮਵਾਰ 1688.00 ਲੱਖ ਰੁਪਏ ਅਤੇ 4220.00 ਲੱਖ ਰੁਪਏ ਦਾ ਤਖਮੀਨਾ ਤਿਆਰ ਕੀਤਾ ਹੈ। ਇਨ੍ਹਾਂ ਨਗਰ ਕੌਂਸਲਾਂ ਪਾਸ ਇਹ ਸੁਵਿਧਾਵਾਂ ਉਪਲਬਧ ਕਰਵਾਉਣ ਲਈ ਆਪਣੇ ਸੋਮਿਆਂ ਤੋਂ ਲੋੜੀਂਦੇ ਯੋਗ ਫੰਡ ਉਪਲਬਧ ਨਹੀਂ ਹਨ। ਇਨ੍ਹਾਂ ਸਕੀਮਾਂ ਨੂੰ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ-2 ਅਧੀਨ ਮਨਜ਼ੂਰ ਕਰਵਾਉਣ ਲਈ ਉਪਰਾਲੇ ਕੀਤੇ ਜਾਣਗੇ, ਜਦੋਂ ਵੀ ਭਾਰਤ ਸਰਕਾਰ ਵੱਲੋਂ ਇਸ ਸਕੀਮ ਦਾ ਐਲਾਨ ਕੀਤਾ ਜਾਵੇਗਾ।

**ਮਾਨਯੋਗ ਸਪੀਕਰ:** ਹਾਂ ਜੀ ਭੁੱਲੇਵਾਲ ਸਾਹਿਬ, ਸਪਲੀਮੈਂਟਰੀ, ਟੂ ਦੀ ਪੁਆਇੰਟ ਹੀ ਪੁੱਛਣਾ ਹੈ, ਜੋ ਪੁੱਛਣਾ ਹੈ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਗੜ੍ਹਸ਼ੰਕਰ ਤੇ ਮਾਹਿਲਪੁਰ ਵਿਖੇ ਸੀਵਰੇਜ ਦੀਆਂ ਕੋਈ ਸੁਵਿਧਾਵਾਂ ਨਹੀਂ ਹਨ। ਜਦੋਂ ਬਰਸਾਤ ਪੈਂਦੀ ਹੈ ਤਾਂ ਗੜ੍ਹਸ਼ੰਕਰ ਵਿੱਚ ਚਾਰ ਚਾਰ ਫੁੱਟ ਪਾਣੀ ਮੁਹੱਲਿਆਂ ਵਿੱਚ ਵੜ੍ਹ ਜਾਂਦਾ ਹੈ ਤੇ ਗੰਦਾ ਪਾਣੀ ਉਨ੍ਹਾਂ ਨੀਵੇਂ ਇਲਾਕਿਆਂ ਵਿੱਚ ਖੜ੍ਹਾ ਰਹਿੰਦਾ ਹੈ। ਉੱਥੇ ਪੰਜ ਨੰਬਰ ਵਾਰਡ ਦੇ ਵਸਨੀਕਾਂ ਨੇ 2012 ਦੀਆਂ ਵਿਧਾਨ ਸਭਾ ਚੋਣਾਂ ਦਾ ਪੂਰਾ ਬਾਈਕਾਟ ਕੀਤਾ ਔਰ ਇਲੈਕਟ੍ਰਾਨਿਕ ਮੀਡੀਏ ਵਿੱਚ ਵੀ ਆਇਆ ਤੇ ਪੇਪਰ ਮੀਡੀਏ ਵਿੱਚ ਵੀ ਆਇਆ। ਗੜ੍ਹਸ਼ੰਕਰ ਵਿੱਚ ਸਬਜ਼ੀ ਮੰਡੀ ਹੈ, ਦਾਣਾ ਮੰਡੀ ਹੈ। ਉੱਥੇ ਵੀ ਤਿੰਨ-ਤਿੰਨ ਫੁੱਟ ਪਾਣੀ ਬਰਸਾਤ ਦੇ ਦਿਨਾਂ ਵਿੱਚ ਖੜ੍ਹ ਜਾਂਦਾ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਗੜ੍ਹਸ਼ੰਕਰ ਔਰ ਮਾਹਿਲਪੁਰ ਵਿੱਚ ਜਲਦੀ ਤੋਂ ਜਲਦੀ ਸੀਵਰੇਜ ਪਾਇਆ ਜਾਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਸੀਵਰੇਜ ਪਾਉਣ ਦੀ ਸਰਕਾਰ ਵੱਲੋਂ ਕਾਰਵਾਈ ਕੀਤੀ ਜਾਵੇਗੀ? ਇਹ

ਟਾਈਮ ਬਾਊਂਡ ਹੋਣਾ ਚਾਹੀਦਾ ਹੈ। ਅਸੀਂ ਹਲਕੇ ਦੇ ਚੁਣੇ ਹੋਏ ਵਿਧਾਇਕ ਹਾਂ.............

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਸਿੱਧਾ ਕੁਐਸਚਨ ਪੁੱਛੋ ਕਿ ਕਦੋਂ ਤੱਕ ਸੀਵਰੇਜ ਪੈ ਜਾਵੇਗਾ?

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਜਦੋਂ ਅਸੀਂ.......

**ਮਾਨਯੋਗ ਸਪੀਕਰ:** ਸਪਲੀਮੈਂਟਰੀ ਪੁੱਛੋ, ਲੈਕਚਰ ਨਾ ਕਰੋ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਤਿਆਰ ਹੋ ਜਾਵੇਗਾ ?

**ਮਾਨਯੋਗ ਸਪੀਕਰ:** ਹਾਂ ਜੀ, ਭਗਤ ਜੀ ਉਹ ਪੁੱਛਦੇ ਹਨ ਕਿ ਇਹ ਸਕੀਮ ਸੈਂਟਰ ਵਲੋਂ ਕਦੋਂ ਤੱਕ ਤਿਆਰ ਹੋ ਜਾਵੇਗੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਤਾਂ ਇਹ ਬੇਨਤੀ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਕਰਦਾ ਹਾਂ ਕਿ ਤੁਸੀਂ ਆਪਣੇ ਜਿਹੜੇ ਮਤੇ ਹਨ, ਉਹ ਤਾਂ ਪ੍ਰਵਾਨ ਕਰਕੇ ਭੇਜੋ। ਉਸ ਤੋਂ ਬਾਅਦ ਜਦ ਵੀ ਸੈਂਟਰ ਸਰਕਾਰ ਵਲੋਂ ਕੋਈ ਪੈਸੇ ਆਉਂਦੇ ਹਨ ਤਾਂ ਅਸੀਂ ਤੁਹਾਡਾ ਸੀਵਰੇਜ ਦਾ ਕੰਮ ਜਲਦੀ ਤੋਂ ਜਲਦੀ ਕਰਵਾ ਦੇਵਾਂਗੇ। (ਥੰਪਿੰਗ)

**ਮਾਨਯੋਗ ਸਪੀਕਰ:** ਹਾਂ ਜੀ, ਸੈਕਿੰਡ ਸਪਲੀਮੈਂਟਰੀ, ਭੁੱਲੇਵਾਲ ਰਾਠਾਂ ਜੀ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਗੜ੍ਹਸ਼ੰਕਰ ਤੇ ਮਾਹਿਲਪੁਰ ਦੇ ਮਤੇ ਹਨ, ਉਹ ਅਸੀਂ ਪਹਿਲਾਂ ਹੀ ਪਾਸ ਕਰਕੇ ਭੇਜ ਚੁੱਕੇ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਅਗਲਾ ਪ੍ਰਸ਼ਨ, ਸਰਦਾਰ ਜੋਗਿੰਦਰ ਸਿੰਘ ਜੀ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ:** ਉਨ੍ਹਾਂ ਤੋਂ ਮਤੇ ਆ ਗਏ। ਬਸ ਠੀਕ ਹੈ, ਉਹ ਕਰ ਦੇਣਗੇ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਜਿਹੜਾ ਸੀਵਰੇਜ ਦਾ ਮਸਲਾ ਹੈ, ਉਹ ਪੂਰੇ ਪੰਜਾਬ ਦਾ ਹੈ...... (ਵਿਘਨ).....(ਸ਼ੋਰ) ਮਤਿਆਂ ਦਾ ਕੀ ਅਸਰ ਹੋਇਆ।

**ਮਾਨਯੋਗ ਸਪੀਕਰ:** ਇਹ ਪ੍ਰਸ਼ਨ ਗੜ੍ਹਸ਼ੰਕਰ ਤੇ ਮਾਹਿਲਪੁਰ ਹਲਕਿਆਂ ਨਾਲ਼ ਸੰਬੰਧਿਤ ਹੈ। ਉਨ੍ਹਾਂ ਨੇ ਸਾਰੇ ਪੰਜਾਬ ਦਾ ਨਹੀਂ ਪੁੱਛਿਆ। That can not be allowed. Please sit down.

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ**.... (ਵਿਘਨ)...(ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਕੰਗ ਸਾਹਿਬ, ਤੁਹਾਡਾ ਸੈਪਰੇਟ ਕੁਐਸਚਨ ਹੋਣਾ ਹੈ। ਜੇ ਆਪਣੇ ਹਲਕੇ ਦਾ ਪੁੱਛਣਾ ਹੈ ਤਾਂ ਸੈਪਰੇਟ ਪੁੱਛੋ। (ਵਿਘਨ).....(ਸ਼ੋਰ...) ਉਨ੍ਹਾਂ ਦਾ ਕੇਵਲ ਗੜ੍ਹਸ਼ੰਕਰ ਔਰ ਮਾਹਿਲਪੁਰ ਲਈ ਸੀ...... (ਵਿਘਨ)....(ਸ਼ੋਰ) Nothing should be recorded. ਕੁਐਸਚਨ ਜੇ ਤੁਸੀਂ ਕੋਈ ਪੁੱਛਣਾ ਹੈ ਤਾਂ ਸੈਪਰੇਟ ਦੇ ਦਿਓ। ਮੈਂ ਕਿਹਾ ਜੀ ਤੁਸੀਂ ਕੋਈ ਸੈਪਰੇਟ ਕੁਐਸਚਨ ਦੇ ਦਿਓ। (ਵਿਘਨ)......(ਸ਼ੋਰ) ਤੁਸੀਂ ਕੋਈ ਕੰਗ ਸਾਹਿਬ ਪੁੱਛਣਾ ਹੈ ਤਾਂ ਇਸ ਬਾਰੇ ਕੁਐਸਚਨ ਸੈਪਰੇਟ ਦੇ ਦਿਓ। (ਵਿਘਨ....) (ਸ਼ੋਰ)

---

**ਮਾਨਯੋਗ ਸਪੀਕਰ:** ਨੈਕਸਟ ਜੀ, ਸਰਦਾਰ ਜੋਗਿੰਦਰ ਸਿੰਘ ਜਿੰਦੂ ਜੀ।

### ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 573 ਅਤੇ 544

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਬਲਾਕ ਫਤਹਿਗੜ੍ਹ ਚੂੜੀਆਂ ਵਿੱਚ ਬੁਢਾਪਾ ਪੈਨਸ਼ਨਾਂ ਨਾਲ ਸਬੰਧਿਤ ਫੰਡਾਂ ਦੀ ਕੁਵਰਤੋਂ

***612. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਬਲਾਕ ਫਤਿਹਗੜ੍ਹ ਚੂੜੀਆਂ ਵਿੱਚ ਪਿੰਡ ਭੋਲੇਕੇ ਦੀਆਂ ਬੁਢਾਪਾ ਪੈਨਸ਼ਨਾਂ ਨਾਲ ਸਬੰਧਿਤ ਫੰਡਾਂ ਦੀ ਕੁਵਰਤੋਂ ਸਬੰਧੀ ਪੜਤਾਲ ਕਰਨ ਲਈ ਸਰਕਾਰ ਦੁਆਰਾ ਹੁਕਮ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਪੜਤਾਲ ਦੇ ਕੀ ਸਿੱਟੇ ਨਿਕਲੇ ਹਨ?

**ਸ਼੍ਰੀ ਮਦਨ ਮੋਹਨ ਮਿੱਤਲ:** ਪਿੰਡ ਭੋਲੇਕੇ ਬਲਾਕ ਫਤਿਹਗੜ੍ਹ ਚੂੜੀਆਂ ਦੀਆਂ ਬੁਢਾਪਾ ਪੈਨਸ਼ਨਾਂ ਨਾਲ ਸਬੰਧਿਤ ਫੰਡਾਂ ਦੀ ਕੁਵਰਤੋਂ ਸਬੰਧੀ ਪੜਤਾਲ ਕਰਨ ਲਈ ਸਰਕਾਰ ਵੱਲੋਂ ਵਿਸ਼ੇਸ਼ ਤੌਰ ਤੇ ਕੋਈ ਹੁਕਮ ਨਹੀਂ ਕੀਤੇ ਗਏ ਸਨ। ਮੰਤਰੀ ਪ੍ਰੀਸ਼ਦ ਦੇ ਫ਼ੈਸਲੇ ਅਨੁਸਾਰ ਸਮੁੱਚੇ ਪੰਜਾਬ ਵਿੱਚ ਪੈਨਸ਼ਨ/ਵਿੱਤੀ ਸਹਾਇਤਾ ਪ੍ਰਾਪਤ ਕਰ ਰਹੇ ਲਾਭਪਾਤਰੀਆਂ ਦੀ ਪੜਤਾਲ ਕਰਵਾਈ ਗਈ। ਉਪਰੋਕਤ ਪਿੰਡ ਦੇ 202 ਲਾਭਪਾਤਰੀਆਂ ਵਿੱਚੋਂ 20 ਲਾਭਪਾਤਰੀ ਅਯੋਗ ਪਾਏ ਗਏ, ਜਿਨ੍ਹਾਂ ਦੀ ਪੈਨਸ਼ਨ ਬੰਦ ਕੀਤੀ ਗਈ ਹੈ।

---

** Not recorded as ordered by the Chair

**ਮਾਨਯੋਗ ਸਪੀਕਰ :** ਹਾਂ ਜੀ, ਸਪਲੀਮੈਂਟਰੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਸ਼ਿਕਾਇਤ ਇਹ ਸੀ ਕਿ ਸਰਪੰਚ ਪੈਨਸ਼ਨਾਂ ਖਾ ਗਿਆ ਹੈ, 6-6 ਮਹੀਨੇ ਪੈਨਸ਼ਨਾਂ ਦਿੰਦਾ ਨਹੀਂ ਹੈ, ਮਰੇ ਹੋਇਆਂ ਦੀਆਂ ਪੈਨਸ਼ਨਾਂ ਖਾ ਰਿਹਾ ਹੈ ਤੇ ਜਵਾਬ ਕੁਝ ਹੋਰ ਆ ਗਿਆ ਹੈ। ਸਾਡੀ ਸ਼ਿਕਾਇਤ ਕੁਝ ਹੋਰ ਸੀ ਪਰ ਜਵਾਬ ਕੁਝ ਹੋਰ ਆ ਰਿਹਾ ਹੈ ਜੀ। ਇਨਕੁਆਰੀ ਲਈ ਡੀ.ਸੀ. ਸਾਹਿਬ ਦੇ ਕੋਲ, ਚੀਫ ਮਨਿਸਟਰ ਸਾਹਿਬ ਦੇ ਕੋਲ ਅਤੇ ਵਜ਼ੀਰ ਸਾਹਿਬ ਦੇ ਕੋਲ ਦਰਖਾਸਤਾਂ ਦਿੱਤੀਆਂ ਕਿ ਪੈਨਸ਼ਨਾਂ ਸਰਪੰਚ ਖਾ ਗਿਆ ਹੈ। ਇਨਕੁਆਰੀ ਤਾਂ ਉਸ ਦੀ ਕਰਵਾਉਣੀ ਸੀ ਪਰ ਇਨ੍ਹਾਂ ਨੇ 20 ਕਾਂਗਰਸੀਆਂ ਦੀਆਂ ਪੈਨਸ਼ਨਾਂ ਕੱਟ ਕੇ ਕਹਿ ਦਿੱਤਾ ਕਿ ਇਹ ਕੱਟ ਦਿੱਤੇ ਹਨ। ਜਵਾਬ ਤਾਂ ਕੁਝ ਹੋਰ ਆ ਰਿਹਾ ਹੈ।

**ਮਾਨਯੋਗ ਸਪੀਕਰ:** ਕੋਈ ਸਪਲੀਮੈਂਟਰੀ ਹੈ ਤਾਂ ਦੱਸੋ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਕੋਈ ਜਵਾਬ ਤਾਂ ਦਿਵਾਓ ਜੀ ਕਿ ਉਸ ਇਨਕੁਆਰੀ ਦਾ ਕੀ ਬਣਿਆ ਹੈ? ਅਸੀਂ ਸ਼ਿਕਾਇਤ ਕੀਤੀ ਹੈ। ਉਸ ਦੀ ਇਨਕੁਆਰੀ ਕਦੋਂ ਕਰੋਗੇ? ਉਸ ਦਾ ਕੀ ਜਵਾਬ ਦੇਵੋਗੇ?.... (ਵਿਘਨ).....

**ਮਾਨਯੋਗ ਸਪੀਕਰ:** ਅਗਲਾ ਸਵਾਲ। ਸਰਦਾਰ ਦਰਸ਼ਨ ਸਿੰਘ ਜੀ ਕੋਟਫੱਤਾ।

**ਸ਼੍ਰੀ ਸੁਨੀਲ ਜਾਖੜ:** ਸਰ, ਜਵਾਬ ਤਾਂ ਦੇਣ ਦਿਓ। .....(ਵਿਘਨ).....

**ਮਾਨਯੋਗ ਸਪੀਕਰ:** ਉਹ ਕਹਿੰਦੇ ਹਨ ਕਿ ਇਹ ਸਾਡਾ ਕੁਐਸਚਨ ਹੀ ਨਹੀਂ ਹੈ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਜਵਾਬ ਤਾਂ ਦਿਵਾਓ ਕਿ ਵਜ਼ੀਰ ਸਾਹਿਬ ਸਾਡੀ ਸ਼ਿਕਾਇਤ ਦਾ ਕੀ ਕਰ ਰਹੇ ਹਨ? ....(ਵਿਘਨ)....

**ਮਾਨਯੋਗ ਸਪੀਕਰ:** ਨਹੀਂ, ਉਹ ਕਹਿੰਦੇ ਕਿ ਇਹ ਸਾਡਾ ਕੁਐਸਚਨ ਹੀ ਨਹੀਂ ਹੈ।

**ਸ਼੍ਰੀ ਸੁਨੀਲ ਜਾਖੜ:** ਸਰ, ਸਾਨੂੰ ਜਵਾਬ ਤਾਂ ਦਿਵਾਓ। ਆਹ ਕੀ ਗੱਲ ਹੈ ਜੇ ਉਸ ਦਾ ਜਵਾਬ ਹੀ ਹੈ ਨਹੀਂ ਤਾਂ who's responsible for this ?

**ਮਾਨਯੋਗ ਸਪੀਕਰ:** ਦੱਸੋ ਜੀ, ਮਿੱਤਲ ਸਾਹਿਬ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਗੌਂਗਲੂ ਤੋਂ ਮਿੱਟੀ ਲਾਹੁਣ ਵਾਲਾ ਕੰਮ ਨਾ ਕਰੋ ਜੀ। ਨਹੀਂ ਤਾਂ ਫਿਰ ਇਹ ਪ੍ਰਸ਼ਨ ਕਾਲ ਬੰਦ ਕਰੋ ਜੀ। This should not be done.

**ਮੰਤਰੀ:** ਲੀਡਰ ਸਾਹਿਬ ਬੈਠੋ, ਜਵਾਬ ਤਾਂ ਸੁਣੋ। ਸਵਾਲ ਕਰੋਗੇ ਤਾਂ ਹੀ ਜਵਾਬ ਦਿਆਂਗਾ। ਸਵਾਲ ਨਹੀਂ ਕੀਤਾ ਅਤੇ ਕਹਿੰਦੇ ਕਿ ਕਾਂਗਰਸੀਆਂ ਦੀ ਪੈਨਸ਼ਨਾਂ ਬੰਦ ਕਰ ਦਿੱਤੀਆਂ।

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਕੁਐਸਚਨ ਕਰੋ ਤਾਂ ਸਹੀ। ਸਵਾਲ ਕਰਨ ਤਾਂ ਸਹੀ। ਮੈਂ ਕਿਹਾ ਸਵਾਲ ਤਾਂ ਕਰਨ।

**ਮੰਤਰੀ:** ਬੈਠੋ, ਬੈਠੋ, ਦੱਸਦਾ ਹਾਂ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਜਿਹੜੀ ਇਨਕੁਆਰੀ ਚਲਦੀ ਹੈ...

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਇੰਨੀ ਵੱਡੀ ਫਾਈਲ ਚੁੱਕ ਕੇ ਲਿਆਇਆ ਹਾਂ। ਇਹ ਇਸੇ ਕਰਕੇ ਲਿਆਇਆ ਹਾਂ ਕਿ ਤੁਹਾਨੂੰ ਜਵਾਬ ਦੇ ਦਿਆਂਗਾ। ਤੁਸੀਂ ਸਵਾਲ ਹੀ ਨਹੀਂ ਪੁੱਛਿਆ। ਤੁਸੀਂ ਕਿਹਾ ਕਿ 20 ਕਾਂਗਰਸੀਆਂ ਦੀ ਪੈਨਸ਼ਨਾਂ ਬੰਦ ਕਰ ਦਿੱਤੀਆਂ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਕਿਹਾ ਜੀ ਕਿ ਪੇਂਡੂਆਂ ਨੇ ਜਿਹੜੀ ਸ਼ਿਕਾਇਤ ਕੀਤੀ ਹੈ, ਉਹ ਇਨਕੁਆਰੀ ਕਿੱਥੇ ਹੈ? ਕੀ ਉਸ ਦੀ ਇਨਕੁਆਰੀ ਵੀ ਕੀਤੀ ਹੈ? ਤੁਸੀਂ ਤਾਂ ਕੋਈ ਹੋਰ ਇਨਕੁਆਰੀ ਕਰਕੇ ਭੇਜ ਦਿੱਤੀ ਹੈ।

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਵਿੱਚ ਕਿਸੇ ਸ਼ਿਕਾਇਤ ਦਾ ਜ਼ਿਕਰ ਨਹੀਂ ਹੈ। ਕੁਐਸਚਨ ਤਾਂ ਇਹ ਹੈ ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਬਲਾਕ ਫਤਿਹਗੜ੍ਹ ਚੂੜੀਆਂ ਵਿੱਚ ਪਿੰਡ ਭੋਲੇਕੇ ਦੀਆਂ ਬੁਢਾਪਾ ਪੈਨਸ਼ਨਾਂ ਨਾਲ ਸਬੰਧਿਤ ਫੰਡਾਂ ਦੀ ਕੁਵਰਤੋਂ ਸਬੰਧੀ ਪੜਤਾਲ ਕਰਨ ਲਈ ਸਰਕਾਰ ਦੁਆਰਾ ਹੁਕਮ ਕੀਤਾ ਗਿਆ ਸੀ। ਜੇਕਰ ਅਜਿਹਾ ਹੋਵੇ ਤਾਂ ਉਸ ਪੜਤਾਲ ਦੇ ਕੀ ਸਿੱਟੇ ਨਿਕਲੇ ਹਨ? ਇਸੇ ਦੇ ਜਵਾਬ ਵਿੱਚ ਮੈਂ ਦੱਸ ਦਿੱਤਾ ਕਿ ਪੜਤਾਲ ਕੀਤੀ ਗਈ ਹੈ ਤੇ 20 ਬੰਦੇ ਇਨਇਲੀਜੀਬਲ ਪਾਏ ਗਏ ਹਨ। ਉਨ੍ਹਾਂ ਦੀ ਪੈਨਸ਼ਨਾਂ ਬੰਦ ਕਰ ਰਹੇ ਹਾਂ। ਹੁਣ ਅਗਲਾ ਸਵਾਲ ਪੁੱਛਦੇ ਹਨ ਤਾਂ ਮੈਂ ਦੱਸ ਦਿੰਦਾ ਹਾਂ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਇਹ ਨਹੀਂ ਸੀ ਕਿ 20 ਗਲਤ ਪੈਨਸ਼ਨਾਂ ਬੰਦ ਕੀਤੀਆਂ ਬਲਕਿ ਸ਼ਿਕਾਇਤ ਇਹ ਸੀ ਕਿ ਸਰਪੰਚ ਪੈਨਸ਼ਨਾਂ ਖਾ ਗਿਆ ਹੈ.......

**ਮਾਨਯੋਗ ਸਪੀਕਰ:** ਮਿੱਤਲ ਸਾਹਿਬ, ਇੱਕ ਮਿੰਟ, ਤੁਸੀਂ ਜਿਹੜਾ ਕੁਐਸਚਨ ਦਿੱਤਾ, ਕੀ ਇਹ ਉਹ ਕੁਐਸਚਨ ਨਹੀਂ ਹੈ ਜਿਹੜਾ ਕਿ ਤੁਹਾਡੇ ਸਾਹਮਣੇ ਆਇਆ ਹੈ? (.....ਵਿਘਨ) ਮੇਰੀ ਬੇਨਤੀ ਹੈ ਮੈਂਬਰ ਸਾਹਿਬ ਨੂੰ ਜਿਹੜਾ ਤੁਸੀਂ ਲਿਖਤੀ ਸਵਾਲ ਦਿੱਤਾ ਹੈ ਕੀ ਉਹ ਇਹ ਸਵਾਲ ਨਹੀਂ ਹੈ ਜੋ ਤੁਹਾਡੇ ਕੋਲ ਆਇਆ ਹੈ। (ਵਿਘਨ......ਸ਼ੋਰ......)

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀਆਂ 20 ਲੋਕਾਂ ਦੀਆਂ ਪੈਨਸ਼ਨਾਂ ਕੱਟੀਆਂ ਹਨ, ਉਨ੍ਹਾਂ ਦੇ ਕਾਰਨ ਦੱਸ ਦੇਣ।

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਜਿਹੜੀ ਮੈਂ ਚੀਜ਼ ਪੁੱਛ ਰਿਹਾ ਹਾਂ ਕਿ ਤੁਸੀਂ ਕੁਐਸਚਨ ਦਿੱਤਾ, ਉਹ ਇਹ ਨਹੀਂ ਜਿਹੜਾ ਤੁਹਾਡੇ ਸਾਹਮਣੇ ਹੈ। ਫਿਰ ਤੁਸੀਂ ਐਵੇ ਹੀ ਨਾ ਉਲਝਾਈ ਜਾਓ। ਹਾਂ ਜੀ, ਮਿੱਤਲ ਸਾਹਿਬ।

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਕੋਈ ਸਪੈਸਿਫਿਕ ਨਹੀਂ ਪੁੱਛਿਆ ਕਿ ਕੀ ਕੱਟੀਆਂ ਗਈਆਂ ਹਨ ਤੇ ਕਿਉਂ ਕੱਟੀਆਂ ਗਈਆਂ ਹਨ। ਇਨ੍ਹਾਂ ਦੇ ਸਵਾਲ ਦਾ ਜਵਾਬ ਤਾਂ ਦੇ ਦਿੱਤਾ ਹੈ ਪਰ ਜਦੋਂ ਅਸੀਂ ਚੈੱਕ ਕੀਤਾ ਉਸ ਵਿੱਚ ਕੁਝ ਪੈਨਸ਼ਨਾਂ ਐਸੀਆਂ ਸਨ ਕਿ ਜਿਨ੍ਹਾਂ ਵਿੱਚ ਕੁਝ ਬੰਦੇ ਡੈੱਡ ਹਨ, ਐਬਸੈਂਟ ਹਨ ਜਾਂ ਇਨਇਲੀਜਿਬਲ ਹਨ। ਸੋ, ਇਨ੍ਹਾਂ ਨੇ ਉਸ ਦੀ ਡਿਟੇਲ ਮੰਗੀ ਨਹੀਂ, ਨਹੀਂ ਤਾਂ ਦੱਸ ਦਿੰਦਾ ਕਿ ਕਿੰਨੇ ਇਨਇਲੀਜਿਬਲ ਹਨ ਅਤੇ ਕਿੰਨੇ ਕਿਸ ਕੈਟਾਗਰੀ ਵਿੱਚ ਹਨ। ਲੇਕਿਨ ਅਸੀਂ ਪੈਨਸ਼ਨਾਂ ਬੰਦ ਕਰ ਦਿੱਤੀਆਂ ਔਰ ਜੋ ਵੀ ਉਸ ਦਾ ਐਕਸ਼ਨ ਬਣਦਾ ਹੈ, ਕਰਾਂਗੇ।

---

## ਜ਼ਿਲ੍ਹਾ ਬਠਿੰਡਾ ਵਿੱਚ ਜੋਗਾ ਨੰਦ ਰਜਵਾਹੇ ਦੀ ਸਫ਼ਾਈ

***548. ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਬਠਿੰਡਾ ਵਿੱਚ ਸਰਹਿੰਦ ਫੀਡਰ ਵਿੱਚੋਂ ਨਿਕਲਦੇ ਜੋਗਾ ਨੰਦ ਰਜਵਾਹੇ ਦੀ NFL ਬਠਿੰਡਾ ਤੋਂ ਸਰਦਾਰਗੜ੍ਹ ਤੱਕ ਸਫਾਈ ਕਦੋਂ ਕਰਵਾਈ ਗਈ ਸੀ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਰਜਵਾਹੇ ਦੀ ਸਫ਼ਾਈ ਅਤੇ ਮੁਰੰਮਤ ਕਰਵਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈਂ, ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ?

**ਸਰਦਾਰ ਜਨਮੇਜਾ ਸਿੰਘ ਸੇਖੋਂ:**

(ੳ) ਜੋਗਾ ਨੰਦ ਰਜਵਾਹਾ ਅਸਲ ਵਿੱਚ ਬਹਿਮਣ ਰਜਵਾਹਾ ਹੈ ਜੋ ਬਠਿੰਡਾ ਬ੍ਰਾਂਚ ਦੀ ਬੁਰਜੀ 389388/ਸੱਜਾ ਤੋਂ ਨਿਕਲਦਾ ਹੈ। ਇਸ ਦੀ ਟੇਲ ਆਰ.ਡੀ. 83813 ਹੈ ਜੋ ਕਿ ਲੰਬਾਈ ਵਿੱਚ 25.55 ਕਿ.ਮੀਟਰ ਹੈ। ਇਸ ਦੀ ਸਫ਼ਾਈ ਦਾ ਕੰਮ ਹੈੱਡ ਤੋਂ ਪਿੰਡ ਬਹਿਮਣ ਆਰ.ਡੀ. 47918 ਤੱਕ ਮਹੀਨਾ 7/2012 ਦੌਰਾਨ ਪੰਜਾਬ ਸਰਕਾਰ ਦੇ ਫੰਡਾਂ ਤੋਂ ਕਰਵਾਇਆ ਗਿਆ ਸੀ ਅਤੇ ਥੱਲੇ ਟੇਲ ਤੱਕ ਨਿਕਾਸ ਘੱਟ ਹੋਣ ਕਾਰਨ ਵਲੰਟੀਅਰ ਦੁਆਰਾ ਸਫ਼ਾਈ ਮਹੀਨਾ 7/2012 ਦੌਰਾਨ ਕਰਵਾ ਦਿੱਤੀ ਗਈ ਸੀ।

(ਅ) ਹਾਂ ਜੀ, ਫੰਡਜ਼ ਪ੍ਰਾਪਤ ਹੋਣ ਤੇ ਇਸ ਦੀ ਸਫ਼ਾਈ ਦਾ ਕੰਮ ਕਰਵਾ ਦਿੱਤਾ ਜਾਵੇਗਾ। ਬਹਿਮਣ ਰਜਵਾਹਾ ਸਿਸਟਮ ਦੀ ਨਵ-ਉਸਾਰੀ ਕਰਨ ਦੀ ਤਜਵੀਜ਼ ਵਿਚਾਰ ਅਧੀਨ ਹੈ। ਇਸ ਦਾ ਪ੍ਰੋਜੈਕਟ ਅਨੁਮਾਨ ਜਿਸ ਦੀ ਅਨੁਮਾਨਤ ਲਾਗਤ 1504.86 ਲੱਖ ਰੁਪਏ ਹੈ, ਮਹਿਕਮੇ ਦੇ ਵਿਚਾਰ ਅਧੀਨ ਹੈ। ਇਹ ਪ੍ਰੋਜੈਕਟ ਮਨਜ਼ੂਰ ਹੋਣ ਉਪਰੰਤ ਅਤੇ ਲੋੜੀਂਦੇ ਫੰਡਜ਼ ਉਪਲਬਧ ਹੋਣ ਤੇ ਇਹ ਕੰਮ ਜਲਦੀ ਸ਼ੁਰੂ ਕਰਵਾਉਣ ਦੀ ਤਜਵੀਜ਼ ਹੈ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਕੱਸੀ 32 ਸਾਲ ਪੁਰਾਣੀ ਹੈ ਅਤੇ ਬਾਲੂਰੇਤਾ ਸਾਡੇ ਉਨ੍ਹਾਂ ਪਿੰਡਾਂ ਵਿੱਚ ਹੈ ਜਿੱਥੋਂ ਦੀ ਇਹ ਕੱਸੀ ਚੱਲਦੀ ਹੈ ਔਰ ਇਸ ਕੱਸੀ ਦੀ ਇੰਨੀ ਕੁ ਮੰਦੀ ਹਾਲਤ ਹੋ ਚੁੱਕੀ ਹੈ ਕਿ ਜਦੋਂ ਅਸੀਂ ਕਦੇ ਇਰੀਗੇਸ਼ਨ ਡਿਪਾਰਟਮੈਂਟ ਨੂੰ ਬੇਨਤੀ ਕਰਦੇ ਹਾਂ ਕਿ ਇਸ ਦਾ ਪਾਣੀ ਪੂਰਾ ਕੀਤਾ ਜਾਵੇ ਅਤੇ ਜਦੋਂ ਪਾਣੀ ਪੂਰਾ ਕਰਦੇ ਹਨ ਤਾਂ ਉਹ ਕੱਸੀ ਚੱਲਦੀ ਨਹੀਂ। ਕੱਸੀ ਟੁੱਟ ਜਾਂਦੀ ਹੈ। ਸਾਡੀ ਜ਼ਮੀਨ ਦੇ 300-300 ਕਿੱਲੇ ਦੀ ਫ਼ਸਲ ਖ਼ਰਾਬ ਹੋ ਜਾਂਦੀ ਹੈ। ਸੋ, ਮੈਂ ਆਪ ਜੀ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿੰਨਾ ਵੀ.......

**ਮਾਨਯੋਗ ਸਪੀਕਰ:** ਤੁਸੀਂ ਕੋਈ ਸਪਲੀਮੈਂਟਰੀ ਹੈ ਤਾਂ ਪੁੱਛੋ, ਬੇਨਤੀ ਨਾ ਕਰੋ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਸਫ਼ਾਈ ਤੇ ਮੁਰੰਮਤ ਕਦੋਂ ਤੱਕ ਹੋ ਜਾਵੇਗੀ?

**ਮਾਨਯੋਗ ਸਪੀਕਰ:** ਦੱਸੋ ਜੀ, ਕਦੋਂ ਤੱਕ ਹੋ ਜਾਵੇਗੀ ?

**ਮੰਤਰੀ:** ਸਪੀਕਰ ਸਾਹਿਬ, ਇਹ 1504 ਲੱਖ ਰੁਪਏ ਦਾ ਪ੍ਰਾਜੈਕਟ ਬਣਾ ਕੇ ਭੇਜ ਦਿੱਤਾ ਹੈ ਜੀ। ਮਨਜ਼ੂਰ ਹੋਣ ਤੋਂ ਬਾਅਦ ਜਲਦੀ ਕਰਵਾ ਦਿਆਂਗੇ ਜੀ।

## ਬੇਰੁਜ਼ਗਾਰਾਂ ਨੂੰ ਰੋਜ਼ਗਾਰ ਮੁਹੱਈਆ ਕਰਨਾ

***635. ਸ਼੍ਰੀ ਸੁਨੀਲ ਜਾਖੜ:** ਕੀ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਸਾਲ 2009-10 ਤੋਂ ਮਿਤੀ ਅੰਤ ਤੱਕ ਸਰਕਾਰ ਨੇ ਕਿੰਨੇ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਹੈ;

(ਅ) ਕੀ ਬੇਰੁਜ਼ਗਾਰਾਂ ਨੂੰ ਬੇਰੁਜ਼ਗਾਰੀ ਭੱਤਾ ਦੇਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਸਮੇਂ ਰਾਜ ਵਿੱਚ ਬੇਰੁਜ਼ਗਾਰਾਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ:** ਸ਼੍ਰੀਮਾਨ ਜੀ,

(ੳ) ਰੁਜ਼ਗਾਰ ਜਨਰੇਸ਼ਨ ਅਤੇ ਟ੍ਰੇਨਿੰਗ ਵਿਭਾਗ ਪੰਜਾਬ ਵਲੋਂ ਸਾਲ 2009-10 ਤੋਂ ਲੈ ਕੇ ਸਾਲ 2013 ਤੱਕ ਵਰ੍ਹੇ ਅਨੁਸਾਰ ਰੁਜ਼ਗਾਰ ਪ੍ਰਾਪਤ ਕਰਨ ਵਾਲ਼ੇ ਵਿਅਕਤੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| **ਸਾਲ** | **ਜਿੰਨੇ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦਿੱਤਾ ਗਿਆ** |
|---|---|
| 2009 | 3409 |
| 2010 | 6244 |
| 2011 | 5519 |
| 2012 | 5039 |
| 2013 | 660 (ਚਾਲੂ ਸਾਲ ਫਰਵਰੀ-2013 ਤੱਕ) |

(ਅ) ਪੰਜਾਬ ਦੇ ਪੜ੍ਹੇ ਲਿਖੇ ਬੇਰੁਜ਼ਗਾਰ ਵਿਅਕਤੀਆਂ ਨੂੰ ਬੇਕਾਰੀ ਭੱਤਾ ਅਦਾਇਗੀ ਰੂਲ, 1978 ਅਨੁਸਾਰ ਕਿਰਤ ਤੇ ਰੁਜ਼ਗਾਰ ਵਿਭਾਗ ਪੰਜਾਬ (ਹੁਣ ਰੁਜ਼ਗਾਰ ਜਨਰੇਸ਼ਨ ਅਤੇ ਟ੍ਰੇਨਿੰਗ ਵਿਭਾਗ ਪੰਜਾਬ) ਦੀ ਨੋਟੀਫਿਕੇਸ਼ਨ ਮਿਤੀ 1-07-2005 ਅਨੁਸਾਰ ਸ਼੍ਰੇਣੀ/ਕੈਟਾਗਰੀ ਵਾਰ ਹੇਠ ਦਰਸਾਏ ਮੁਤਾਬਕ ਬੇਕਾਰ ਭੱਤਾ ਦਿੱਤਾ ਜਾ ਰਿਹਾ ਹੈ:-

**1 ਅੰਨੇ, ਗੂੰਗੇ ਅਤੇ ਬੋਲੇ ਸ਼੍ਰੇਣੀ ਦੇ ਪ੍ਰਾਰਥੀ:**

(ੳ) ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ : 450 ਰੁਪਏ ਪ੍ਰਤੀ ਮਹੀਨਾ

(ਅ) ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ : 600 ਰੁਪਏ ਪ੍ਰਤੀ ਮਹੀਨਾ

**2. ਸਰੀਰਕ ਤੌਰ ਤੇ ਅਪੰਗ ਸ਼੍ਰੇਣੀ ਦੇ ਪ੍ਰਾਰਥੀ:-**

(ੳ) ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ : 225 ਰੁਪਏ ਪ੍ਰਤੀ ਮਹੀਨਾ

[ਰੁਜ਼ਗਾਰ ਮੰਤਰੀ]

ਅ) ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ : 300 ਰੁਪਏ ਪ੍ਰਤੀ ਮਹੀਨਾ

3 **ਹੋਰ ਸ਼੍ਰੇਣੀ ਦੇ ਪ੍ਰਾਰਥੀ:**

(ੳ) ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ : 150 ਰੁਪਏ ਪ੍ਰਤੀ ਮਹੀਨਾ

(ਅ) ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ : 200 ਰੁਪਏ ਪ੍ਰਤੀ ਮਹੀਨਾ

**ਅਤੇ**

ਇਸ ਸਮੇਂ ਰਾਜ ਵਿੱਚ ਬੇਰੁਜ਼ਗਾਰਾਂ ਦੀ ਕੁੱਲ ਗਿਣਤੀ ਸਾਲ 2012 ਵਿੱਚ 352655 ਅਤੇ ਫਰਵਰੀ, 2013 ਤੱਕ 355997 ਹੈ।

**ਸ਼੍ਰੀ ਸੁਨੀਲ ਜਾਖੜ:** ਸਪਲੀਮੈਂਟਰੀ ਸਰ। ਸਪੀਕਰ ਸਾਹਿਬ, ਜਿਹੜੀਆਂ ਫਿਗਰਜ਼ ਤੁਸੀਂ ਦਿੱਤੀਆਂ ਹਨ, ਉਸ ਵਿੱਚ ਦੱਸਿਆ ਹੈ ਕਿ 352655 ਬੇਰੁਜ਼ਗਾਰ ਹਨ। ਸਪੀਕਰ ਸਾਹਿਬ, ਪਰ ਇਨ੍ਹਾਂ ਨੇ ਸਰਵੇ ਕਰਵਾਇਆ ਸੀ, ਬੀ.ਜੇ.ਪੀ-ਅਕਾਲੀ ਸਰਕਾਰ ਨੇ ਸਾਲ 2006 ਦੇ 9ਵੇਂ ਮਹੀਨੇ ਵਿੱਚ, before Parliamentary election ਉਸ ਦੀ ਆਰ.ਟੀ.ਆਈ. ਦੇ ਜ਼ਰੀਏ ਮੇਰੇ ਕੋਲ ਇਨਫਰਮੇਸ਼ਨ ਹੈ। ਉਸ ਟਾਈਮ ਸਰਕਾਰ ਨੇ ਅੰਕੜੇ ਦਿੱਤੇ ਸਨ ਕਿ 951013 ਬੇਰੁਜ਼ਗਾਰ ਹਨ।

ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਤੁਹਾਡੀ ਕਿਹੜੀ ਫਿਗਰ ਮੰਨੀਏ? ਜਿਹੜਾ ਤੁਸੀਂ ਸਰਵੇ ਕਰਵਾਇਆ ਹੈ, ਉਹ ਫਿਗਰ ਮੰਨੀਏ ਜਾਂ ਜਿਹੜਾ ਤੁਹਾਡਾ ਇੰਪਲਾਇਮੈਂਟ ਦਾ ਰਜਿਸਟਰ ਦੱਸ ਰਿਹਾ ਹੈ, ਉਸਦੀ ਫਿਗਰ ਮੰਨੀਏ। ਇਹ ਜਿਹੜੀ ਫਿਗਰ ਦਿੱਤੀ ਹੈ, 9 ਲੱਖ ਦੀ, ਇਹ ਸਾਲ 2009 ਦੀ ਹੈ। ਉਸ ਤੋਂ ਬਾਅਦ ਹੁਣ ਚਾਰ ਸਾਲਾਂ ਵਿੱਚ ਹੋਰ ਲੋਕ ਅਨਇੰਪਲਾਇਡ ਹੋ ਗਏ ਹੋਣਗੇ। ਜਿਹੜੇ ਤੁਸੀਂ ਫਿਗਰਜ਼ ਦਿੱਤੇ ਹਨ ਕਿ ਪਿਛਲੇ ਪੰਜ ਸਾਲਾਂ ਵਿੱਚ ਤੁਸੀਂ ਜਿਹੜੀ ਇੰਪਲਾਇਮੈਂਟ ਦਿੱਤੀ ਹੈ 5400 ਜਾਂ 6200 ਤੇ ਇਹ ਕੋਈ ਕੁੱਲ ਮਿਲਾ ਕੇ 21000 ਦੇ ਕਰੀਬ ਬਣਦੀ ਹੈ। ਪਰਸੋਂ ਵੀ ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਦਾ ਬਿਆਨ ਅਖ਼ਬਾਰਾਂ ਵਿੱਚ ਲੱਗਿਆ ਹੋਇਆ ਸੀ ਕਿ ਅਸੀਂ 2 ਲੱਖ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦਿਆਂਗੇ। ਤੁਸੀਂ ਕੀ ਦੱਸੋਗੇ। ਪੰਜਾਂ ਸਾਲਾਂ ਵਿੱਚ ਤਾਂ ਤੁਸੀਂ 20,000 ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦਿੱਤਾ ਹੈ ਤਾਂ ਇਸ ਰਫ਼ਤਾਰ ਨਾਲ ਤੁਸੀਂ ਦੋ ਲੱਖ ਵਾਲੀ ਗੱਲ ਕਿਵੇਂ ਅਤੇ ਕਦੋਂ ਪੂਰੀ ਕਰੋਗੇ?

**ਸਿੱਖਿਆ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** (ਬੈਠੈ, ਬੈਠੇ): 54,000 ਇਕੱਲੇ ਟੀਚਰਾਂ ਨੂੰ ਰੁਜ਼ਗਾਰ ਦਿੱਤਾ ਹੈ।

**ਸ਼੍ਰੀ ਸੁਨੀਲ ਜਾਖੜ:** ਮੈਂ ਤਾਂ ਜਿਹੜਾ ਤੁਹਾਡੇ ਮੰਤਰੀ ਸਾਹਿਬ ਨੇ ਬਿਆਨ ਦਿੱਤਾ ਹੈ, ਉਸ ਦੇ ਬਾਰੇ ਗੱਲ ਕਰ ਰਿਹਾ ਹਾਂ ਜਾਂ ਤਾਂ ਮਲੂਕਾ ਸਾਹਿਬ ਤੁਸੀਂ ਉਨ੍ਹਾਂ ਨੂੰ ਹੀ ਕਹਿਣ ਦਿਓ। ਇਨ੍ਹਾਂ ਨੇ ਹੁਣ ਕਿਹਾ ਹੈ ਕਿ ਅਸੀਂ ਪੜ੍ਹੇ ਲਿਖੇ ਬੇਰੁਜ਼ਗਾਰਾਂ ਨੂੰ ਆਹ ਆਹ ਰੁਜ਼ਗਾਰ ਦਿੱਤਾ ਹੈ। ਜਿਹੜਾ ਮੇਰੇ ਕੋਲ ਇਨ੍ਹਾਂ ਦਾ ਜਵਾਬ ਆਇਆ ਹੈ, ਮੈਂ ਤਾਂ ਉਸ ਤੋਂ ਹੀ ਦੱਸ ਰਿਹਾ ਹਾਂ।

**ਮੰਤਰੀ:** ਸਪੀਕਰ ਸਾਹਿਬ, ਇਹ ਜਿਹੜੀ ਗਿਣਤੀ ਮੈਂ ਦੱਸੀ ਹੈ, ਇਹ ਜਿਹੜੇ ਬੇਰੁਜ਼ਗਾਰ ਦਫ਼ਤਰ ਵਿੱਚ ਆਪਣੇ ਨਾਂ ਦਰਜ ਕਰਵਾਉਂਦੇ ਹਨ, ਉਨ੍ਹਾਂ ਦੀ ਹੈ। ਉਹ ਜੋ ਗਿਣਤੀ ਦੱਸੀ ਗਈ ਹੈ, ਉਹ ਬਿਲਕੁਲ ਸਹੀ ਹੈ। ਜੇਕਰ ਉਸ ਗਿਣਤੀ ਵਿੱਚ ਕੋਈ ਪੁੱਛਣ ਵਾਲ਼ੀ ਗੱਲ ਹੈ ਤਾਂ ਇਹ ਪੁੱਛ ਸਕਦੇ ਹਨ, ਉਸ ਦੇ ਬਾਰੇ ਮੈਂ ਦੱਸ ਦਿਆਂਗਾ।

**ਸ਼੍ਰੀ ਸੁਨੀਲ ਜਾਖੜ:** ਇਹ ਜਿਹੜੀ ਦੋ ਲੱਖ ਵਾਲੀ ਗੱਲ ਹੈ, ਇਹ ਕਦੋਂ ਤੱਕ ਪੂਰੀ ਕਰ ਦਿਓਗੇ?

**ਮਾਨਯੋਗ ਸਪੀਕਰ:** ਮੈਂ ਤੁਹਾਡੀ ਗੱਲ ਸਮਝ ਗਿਆ ਹਾਂ ਜੀ। ਇਹ ਪੁੱਛਣਾ ਚਾਹੁੰਦੇ ਹਨ ਕਿ ਆਪਾਂ ਜਿਹੜੇ ਤਿੰਨ ਲੱਖ ..........

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਕਿਹੜੀ ਏਜੰਸੀ ਹੈ ਜਿਸ ਦੇ ਰਾਹੀਂ ਤੁਸੀਂ ਇਹ ਭਰਤੀ ਕਰ ਰਹੇ ਹੋ?

**ਮੰਤਰੀ:** ਸਪੀਕਰ ਸਾਹਿਬ, ਜਿਵੇਂ ਜਿਵੇਂ ਡਿਮਾਂਡਾਂ ਆਉਂਦੀਆਂ ਹਨ ਤੇ ਜਿਵੇਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਅਸੀਂ ਵੱਖਰੀਆਂ ਵੱਖਰੀਆਂ ਕੈਟੇਗਰੀਆਂ ਬਣਾਈਆਂ ਹਨ ਅੰਨੇ, ਗੂੰਗੇ ਅਤੇ ਬੋਲੇ ਸ਼੍ਰੇਣੀ ਵਾਲਿਆਂ ਨੂੰ ਜਦੋਂ ਇਹ ਰੁਜ਼ਗਾਰ ਦਫ਼ਤਰ ਵਿੱਚ ਆਪਣਾ ਨਾਂ ਦਰਜ ਕਰਵਾਉਂਦੇ ਹਨ ਇਨ੍ਹਾਂ ਨੂੰ ਤਾਂ ਅਸੀਂ ਉਸੇ ਵੇਲੇ ਹੀ ਬੇਰੁਜ਼ਗਾਰੀ ਭੱਤਾ ਦੇਣਾ ਸ਼ੁਰੂ ਕਰ ਦਿੰਦੇ ਹਾਂ ਅਤੇ ਜਿਹੜੇ ਦੂਸਰੇ ਹਨ ਉਨ੍ਹਾਂ ਦਾ ਨਾਂ ਦਰਜ ਹੋਣ ਤੋਂ ਇੱਕ ਸਾਲ ਮਗਰੋਂ ਦਿੰਦੇ ਹਾਂ ਜਿਹੜੇ ਸਰੀਰਕ ਤੌਰ ਤੇ ਅਪੰਗ ਪ੍ਰਾਰਥੀ ਹਨ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਹ ਤਾਂ ਮੇਰੇ ਸਵਾਲ ਦਾ ਜਵਾਬ ਹੀ ਹੋਰ ਪਾਸੇ ਲੈ ਗਏ ਹਨ....

**ਮੰਤਰੀ:** ਜਿਹੜੇ ਹੋਰ ਸ਼੍ਰੇਣੀਆਂ ਦੇ ਪ੍ਰਾਰਥੀ ਹਨ ਉਨ੍ਹਾਂ ਦੇ ਨਾਂ ਰੁਜ਼ਗਾਰ ਦਫ਼ਤਰਾਂ ਵਿੱਚ ਦਰਜ ਹੋਣ ਤੋਂ ਤਿੰਨ ਸਾਲ ਤੋਂ ਬਾਅਦ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ। ਇਹ ਭੱਤਾ ਉਨ੍ਹਾਂ ਬੇਰੁਜ਼ਗਾਰਾਂ ਨੂੰ ਦਿੱਤਾ ਜਾਂਦਾ ਹੈ ਜਿਨ੍ਹਾਂ ਦੀ ਪਰਿਵਾਰਿਕ ਮਾਸਿਕ ਆਮਦਨ 1000/- ਰੁਪਏ ਤੋਂ ਵੱਧ ਨਾ ਹੋਵੇ। ਇਹ ਭੱਤਾ ਉਨ੍ਹਾਂ ਨੂੰ ਸਿਰਫ 3 ਸਾਲ ਲਈ ਹੀ ਦਿੱਤਾ ਜਾਂਦਾ ਹੈ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਇਨ੍ਹਾਂ ਨੂੰ ਇਨ੍ਹਾਂ ਦਾ ਮੈਨੀਫੈਸਟੋ ਦਿਖਾ ਕੇ ਯਾਦ ਕਰਵਾਵਾਂ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਸਾਡੇ ਕੋਲ ਆਉਂਦਾ ਹੈ ਉਸ ਨੂੰ ਉਸੇ ਟਾਈਮ ਤੇ ਹੀ ਬੇਰੁਜ਼ਗਾਰੀ ਭੱਤਾ ਵਗੈਰਾ ਦੇਣਾ ਸ਼ੁਰੂ ਕਰ ਦਿੰਦੇ ਹਾਂ। ਇਹ ਮੇਰੇ ਕੋਲ ਅੱਜ ਦਾ ਹੀ ਅਖ਼ਬਾਰ ਹੈ। ਮੇਰਾ ਪ੍ਰਸ਼ਨ ਪਹਿਲਾਂ ਲੱਗਿਆ ਸੀ। ਅੱਜ ਦੇ ਅਖ਼ਬਾਰ ਵਿੱਚ 16 ਵੇਕੈਂਸੀਜ਼ ਨਿਕਲੀਆਂ ਹਨ, ਚੀਫ਼ ਮਨਿਸਟਰ ਸਾਹਿਬ ਥੋੜ੍ਹਾ ਜਿਹਾ ਮੇਰੀ ਗੱਲ ਵੱਲ ਧਿਆਨ ਕਰਨਾ। ਟੈਰੀਟੋਰੀਅਲ ਆਰਮੀ ਵਿੱਚ 16 ਵੇਕੈਂਸੀਜ਼ ਨਿਕਲੀਆਂ ਹਨ ਅਤੇ 20000 ਬੰਦਿਆਂ ਨੇ ਉਸ ਵਾਸਤੇ ਅਪਲਾਈ ਕਰ ਦਿੱਤਾ ਹੈ। ਉੱਥੇ ਲਾਠੀਚਾਰਜ ਹੋ ਰਿਹਾ ਹੈ। It is a continuous process.

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਨਾਲ ਇਹ ਕਨਸਰਨਡ ਨਹੀਂ ਹੈ। ਜਾਖੜ ਸਾਹਿਬ।

**Shri Sunil Jakhar:** My question to the Hon'ble Minister is that the Nodal Agency for training i.e. CPIET ਜਿਸ ਨੂੰ Centre for Public Youth Training and Employment ਕਹਿੰਦੇ ਹਾਂ, ਉਹ ਇਨ੍ਹਾਂ ਦੀ ਏਜੰਸੀ ਹੈ। 6 ਮਹੀਨੇ ਪਹਿਲਾਂ exactly on 14 September, 2012 coincidence ਹੈ, ਉਸ ਦੇ ਖ਼ਿਲਾਫ ਕੋਰਟ ਵਿੱਚ ਕੰਪਲੇਂਟ ਲੱਗੀ ਕਿ ਸੀਪਾਈਟ ਜਿਹੜੀ ਨੋਡਲ ਏਜੰਸੀ ਹੈ ਇਸ ਦੇ ਵਿੱਚ ਘਪਲਾ ਹੈ। ਜਿਹੜੀ ਬੇਰੁਜ਼ਗਾਰਾਂ ਨੂੰ ਟ੍ਰੇਂਡ ਕਰਕੇ ਉਨ੍ਹਾਂ ਨੂੰ ਰੁਜ਼ਗਾਰ ਲਾਇਕ ਬਣਾਏਗੀ, ਉਸ ਦੇ ਖਿਲਾਫ ਇਨਕੁਆਰੀ ਵਿਜੀਲੈਂਸ ਅਤੇ ਹਾਈਕੋਰਟ ਨੇ ਮਾਰਕ ਕੀਤੀ ਹੈ। ਇਹ ਮੇਰੇ ਕੋਲ ਕੰਪਲੇਂਟ ਹੈ ਕਿ 6 ਮਹੀਨੇ ਦੇ ਵਿੱਚ ਰਿਪੋਰਟ ਦਿੱਤੀ ਜਾਵੇ। Would the Hon'ble Minister please to state the position of the enquiry report? ਕਿਉਂਕਿ ਕੱਲ੍ਹ ਦਿਨ ਪੂਰਾ ਹੋ ਜਾਣਾ ਹੈ।

**ਮਾਨਯੋਗ ਸਪੀਕਰ:** ਇਸ ਸਵਾਲ ਦੇ ਨਾਲ ਇਹ ਰਿਲੇਟਿਡ ਨਹੀਂ ਹੈ।

**Shri Sunil Jakhar:** It is related to this question, Sir. How you are going to generate employment for the unemployed youth?

**ਉਪ ਮੁੱਖ ਮੰਤਰੀ:** ਸਰ, ਜਿਹੜਾ ਸਵਾਲ ਹੈ, It is different. Where is the question of enquiry. ਮੇਰਾ ਖ਼ਿਆਲ ਹੈ ਕਿ ਇਹ ਲਿਖ ਕੇ ਦੇ ਦੇਣ। ਮੰਤਰੀ ਜੀ ਜਵਾਬ ਦੇ ਦੇਣਗੇ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਹ ਜਿਹੜਾ ਰਿਪਲਾਈ ਵਿੱਚ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਹਜ਼ਾਰ ਰੁਪਿਆ ਬੇਰੁਜ਼ਗਾਰੀ ਭੱਤਾ ਦਿਆਂਗੇ ਇਸ ਦੇ ਬਾਰੇ ਤਾਂ ਇਹ ਜਵਾਬ ਦੇ ਸਕਦੇ ਹਨ?

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਇਸਦਾ ਜਵਾਬ ਦੇਣਾ ਚਾਹੁੰਦਾ ਹਾਂ ਜੀ। ਜਿਹੜਾ ਅਸੀਂ ਜਵਾਬ ਦਿੱਤਾ ਹੈ ਜੇ ਤੁਸੀਂ ਚੱਜ ਨਾਲ ਪਰਾਪਰਲੀ ਇਸ ਨੂੰ ਪੜ੍ਹੋ....।

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਪਲੀਜ਼ ਸਿਟ ਡਾਊਨ।

**ਉਪ ਮੁੱਖ ਮੰਤਰੀ:** ਇਸ ਵਿੱਚ ਬੜਾ ਕਲੀਅਰਲੀ ਲਿਖਿਆ ਹੋਇਆ ਹੈ ਕਿ ਜੇ ਕੋਈ ਅਨਇੰਪਲਾਇਡ ਯੂਥ ਆਪਣੀ ਟ੍ਰੇਨਿੰਗ ਕਰਵਾਉਣਾ ਚਾਹੁੰਦਾ ਹੋਵੇ to become employable ਇੱਕ ਹਜ਼ਾਰ ਰੁਪਿਆ ਉਸ ਦੇ ਵਾਸਤੇ ਹੈ ਨਾ ਕਿ ਹਰ ਇੱਕ ਅਨਇੰਪਲਾਇਡ ਯੂਥ ਵਾਸਤੇ ਹੈ। (.....ਵਿਘਨ......)

**ਸ਼੍ਰੀ ਸੁਨੀਲ ਜਾਖੜ:** ਇਨ੍ਹਾਂ ਨੇ ਕਿਹਾ ਹੈ ਕਿ ਚੱਜ ਨਾਲ ਪੜ੍ਹ ਲਓ। I stand on personal explanation. ਸਪੀਕਰ ਸਾਹਿਬ, ਮੈਂ ਆਪਣੀ ਪਰਸਨਲ ਐਕਸਪਲੇਨੇਸ਼ਨ ਲਈ ਖੜ੍ਹਾ ਹੋਇਆ ਹਾਂ ਤੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ (ਡਿਪਟੀ ਸੀ.ਐਮ.) ਕਿਹਾ ਹੈ ਕਿ ਚੱਜ ਨਾਲ ਪੜ੍ਹ ਲਵੋ। I may be wrong. ਮੈਂ ਕੋਈ ਲੰਮਾ-ਚੌੜਾ ਪੜ੍ਹਿਆ-ਲਿਖਿਆ ਨਹੀਂ ਹਾਂ ਪਰ ਇਹ ਤਾਂ ਤੁਸੀਂ ਮੰਨਦੇ ਹੋ ਕਿ ਇਹ ਮੈਨੀਫੈਸਟੋ ਤਾਂ ਤੁਹਾਡਾ ਹੈ। ਸਪੀਕਰ ਸਾਹਿਬ, ਇਹ ਲਿਖਿਆ ਹੈ ਕਿ Rs. 1,000 unemployment allowance to the educated unemployed ......(ਵਿਘਨ)

**ਉਪ ਮੁੱਖ ਮੰਤਰੀ:** ਜਾਖੜ ਸਾਹਿਬ, ਇਹ ਤਾਂ ਹੈਡ-ਲਾਈਨ ਹੈ। 2-3 ਪੇਜ਼ ਤੇ ਤੁਸੀਂ ਪੜ੍ਹੋਗੇ (ਆਪੋਜ਼ੀਸ਼ਨ ਵੱਲੋਂ ਹਾਸਾ) ਤੁਸੀਂ ਨਾਲ ਦੇ ਪੇਜ਼ ਪੜ੍ਹੋ। If you look at the detail. ਉਸ ਵਿੱਚ ਕਲੈਰਟੀ ਹੈ। ਤੁਸੀਂ ਡਿਟੇਲ ਤਾਂ ਪੜ੍ਹਦੇ ਹੀ ਨਹੀਂ। ਤੁਸੀਂ ਸਾਰੀ ਡਿਟੇਲ ਪੜ੍ਹੋ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, my point is proven. ਅਸੀਂ ਇਹੋ ਤਾਂ ਕਹਿਣਾ ਚਾਹੁੰਦੇ ਹਾਂ ਕਿ ਦਿਖਾਵਾ ਹੋਰ ਹੈ, ਕਰਨਾ ਹੋਰ ਹੈ। ਹਾਥੀ ਦੇ ਦਾਂਤ ਖਾਨੇ ਕੇ ਔਰ ਦਿਖਾਨੇ ਕੇ ਔਰ....(ਵਿਘਨ)

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਬੈਠੋ ਜੀ। ਅਗਲਾ ਸਵਾਲ ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ। (ਵਿਘਨ.....)

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ, ਮਾਲ ਮੰਤਰੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਸਾਫ਼ ਸੁਣਾਈ ਨਹੀਂ ਦਿੱਤਾ।)

**ਉਪ ਮੁੱਖ ਮੰਤਰੀ:** ਇੱਕ ਮਿੰਟ, ਜਾਖੜ ਸਾਹਿਬ, ਜੇਕਰ ਤੁਸੀਂ ਕੋਈ ਲਾਈਨ ਪੜ੍ਹਨੀ ਹੈ ਤਾਂ ਤੁਸੀਂ ਮੈਨੀਫੈਸਟੋ ਪੂਰਾ ਪੜ੍ਹੋ। ਜੇਕਰ ਤੁਸੀਂ ਇੱਕ ਲਫਜ਼ ਪੜ੍ਹੋਗੇ ਅਤੇ ਨਾਲ ਦੇ ਪੇਜ਼ ਨਹੀਂ ਪੜ੍ਹੋਗੇ ਤਾਂ ਕਲੈਰਟੀ ਨਹੀਂ ਹੋਵੇਗੀ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਪੰਜਾਬ ਦੇ ਨੌਜਵਾਨਾਂ ਨੂੰ ਕੌਣ ਜਵਾਬ ਦੇਵੇਗਾ? ਇਥੇ ਤਾਂ ਹਾਥੀ ਦੇ ਦਾਂਤ ਖਾਨੇ ਕੇ ਔਰ ਦਿਖਾਨੇ ਕੇ ਔਰ ਵਾਲੀ ਗੱਲ ਹੈ। (ਵਿਘਨ.........)

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਬੈਠ ਜਾਓ। ਤੁਸੀਂ ਬੈਠ ਜਾਓ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਾਖੜ ਸਾਹਿਬ ਸਿਲੈਕਟਿਵ ਰੀਡਿੰਗ ਨਾ ਕਰਨ। ਜਾਖੜ ਸਾਹਿਬ, ਤੁਸੀਂ ਤਾਂ ਸਿਲੈਕਟਿਵ ਰੀਡਿੰਗ ਕਰਦੇ ਹੋ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ,ਮਾਲ ਮੰਤਰੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਸੁਣਾਈ ਨਹੀਂ ਦਿੱਤਾ।)

**ਮਾਨਯੋਗ ਸਪੀਕਰ:** ਬੈਠੋ ਜੀ, ਅਗਲਾ ਸਵਾਲ ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ। (ਵਿਘਨ.........)

**ਉਪ ਮੁੱਖ ਮੰਤਰੀ:** ਇੱਕ ਮਿੰਟ ਜੀ, ਜਾਖੜ ਸਾਹਿਬ, ਤੁਸੀਂ ਪੇਜ ਨੰਬਰ 21 ਪੜ੍ਹੋ। ਤੁਸੀਂ ਤਾਂ ਕੇਵਲ ਸਿਲੈਕਟਿਵ ਰੀਡਿੰਗ ਕਰਦੇ ਹੋ, ਉਸ ਦਾ ਕੋਈ ਫਾਇਦਾ ਨਹੀਂ ਹੈ। (ਵਿਘਨ.....) No, no it is not headlines. I say go into the detail and not the selective reading. ਸਿਲੈਕਟਿਵ ਰੀਡਿੰਗ ਵਿੱਚ ਤਾਂ ਮੈਂ ਵੀ ਸੌ ਚੀਜ਼ਾਂ ਕਰ ਸਕਦਾ ਹਾਂ। (ਵਿਘਨ......) ਆਹ ਦੇਖੋ ਜੀ, ਜਾਖੜ ਸਾਹਿਬ, ਹੁਣ ਕਿਉਂ ਨਹੀਂ ਪੜ੍ਹਦੇ। ਇਹ ਪੇਜ ਨੰਬਰ 21 ਹੈ। ਸਪੀਕਰ ਸਾਹਿਬ, ਇਹ ਲਿਖਿਆ ਹੈ ਕਿ ਇੰਪਲਾਇਬਿਲਟੀ ਅਲਾਉਂਸ ਕੀ ਹੈ? "Rs. 1000 will be given to unemployed youths belonging to the economically weaker sections to acquire vocational skills and to pursue for the studies to become employable.

**ਸ਼੍ਰੀ ਸੁਨੀਲ ਜਾਖੜ:** ਫਿਰ ਤੁਸੀਂ ਇਸ ਵਿੱਚ ਇੰਪਲਾਇਬਿਲਟੀ ਅਲਾਊਂਸ ਕਿਉਂ ਨਹੀਂ ਲਿਖਿਆ। ਇਹ ਤਾਂ ਅਨ-ਇੰਪਲਾਇਮੈਂਟ ਅਲਾਊਂਸ ਲਿਖਿਆ ਹੈ।

(ਇਸ ਸਮੇਂ ਡਾਕਟਰ ਦਲਜੀਤ ਸਿੰਘ ਚੀਮਾ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ।)

ਚੀਮਾ ਸਾਹਿਬ, ਤੁਸੀਂ ਤਾਂ ਮੇਰੇ ਨਾਲੋਂ ਬਹੁਤ ਜ਼ਿਆਦਾ ਪੜ੍ਹੇ-ਲਿਖੇ ਹੋ ਅਤੇ ਤੁਸੀਂ ਇਨ੍ਹਾਂ ਦੇ ਸਪੋਕਸਮੈਨ ਵੀ ਹੋ। ਤੁਸੀਂ ਭੋਲੇ ਲੋਕਾਂ ਨੂੰ ਸ਼ਬਦਾਂ ਦੀ ਸ਼ਬਦਾਵਲੀ ਵਿੱਚ ਨਾ ਉਲਝਾਓ। ਉਨ੍ਹਾਂ ਨੂੰ ਸੈਟੀਸਫਾਈ ਕਰੋ। ਗੱਲ ਸਪੱਸ਼ਟ ਤੇ ਠੋਕ ਕੇ ਕਹੋ। ਮੈਂ ਤਾਂ ਅਨਪੜ੍ਹ ਹਾਂ। ..........(ਵਿਘਨ)

**ਮਾਨਯੋਗ ਸਪੀਕਰ:** ਨਹੀਂ, ਜਾਖੜ ਸਾਹਿਬ, ਗੱਲ ਨਿੱਬੜ ਗਈ ਹੈ ਜੀ।

**ਸ਼੍ਰੀ ਸੁਨੀਲ ਜਾਖੜ:** ਮਾਨਯੋਗ ਡਿਪਟੀ ਸੀ.ਐਮ. ਖੜ੍ਹੇ ਹੋ ਕੇ ਕਹਿ ਦੇਣ ਕਿ 1000 ਰੁਪਏ ਦੇਣ ਦਾ ਸਾਡਾ ਕੋਈ ਵਾਇਦਾ ਨਹੀਂ ਸੀ। ਗੱਲ ਇੱਥੇ ਹੀ ਖ਼ਤਮ ਹੋ ਜਾਵੇਗੀ।

**ਉਪ ਮੁੱਖ ਮੰਤਰੀ:** ਇੱਕ ਮਿੰਟ, ਸਪੀਕਰ ਸਾਹਿਬ, ਅਸੀਂ ਕਾਂਗਰਸ ਵਾਂਗੂ ਨਹੀਂ ਕਰਦੇ। ਅਸੀਂ ਜੋ ਕਮਿੱਟ ਕਰਦੇ ਹਾਂ ਉਹ ਪੂਰਾ ਕਰਦੇ ਹਾਂ। ਪਿਛਲੀ ਵਾਰ ਤੁਹਾਡੀ ਸਰਕਾਰ ਨੇ ਕਿਹਾ ਕਿ ਅਸੀਂ ਟੂਰਾਂ ਦੇ ਬਿੱਲ ਮੁਆਫ ਕਰਾਂਗੇ ਪਰ ਤੁਸੀਂ ਤਿੰਨ ਸਾਲ ਲਗਾਈ ਰੱਖੇ। ਫਿਰ ਕਿਹਾ ਸੀ ਕਿ ਪੈਨਸ਼ਨ ਵਿੱਚ ਵਾਧਾ ਕਰਾਂਗੇ, ਉਹ ਵੀ ਤੁਸੀਂ ਕੱਟੀ ਰੱਖੀਆਂ। ਪਰ ਅਸੀਂ ਜੋ ਕਿਹਾ ਹੈ ਉਹੀ ਕੀਤਾ ਹੈ। ਇਸੇ ਕਰੈਡੀਬਿਲਟੀ ਕਰਕੇ ਅਸੀਂ 2012 ਵਿੱਚ ਜਿੱਤੇ ਹਾਂ ਅਤੇ ਅੱਗੇ 2017 ਵਿੱਚ ਵੀ ਕਰੈਡੀਬਿਲਟੀ ਕਰਕੇ ਜਿੱਤਾਂਗੇ। ਦੂਜੀ ਗੱਲ ਜਾਖੜ ਸਾਹਿਬ.....(ਵਿਘਨ)....

**ਸ਼੍ਰੀ ਸੁਨੀਲ ਜਾਖੜ:** ਮੇਰਾ ਤਾਂ ਸਿੱਧਾ ਸਵਾਲ ਹੈ ਕਿ ਤੁਸੀਂ 1000 ਰੁਪਿਆ ਦਿਉਗੇ ਜਾਂ ਨਹੀਂ। ਹਾਂ ਜਾਂ ਨਾਂਹ ਵਿੱਚ ਜਵਾਬ ਦਿਉ।

**ਉਪ ਮੁੱਖ ਮੰਤਰੀ:** ਅਸੀਂ ਕਲੀਅਰ ਕੀਤਾ ਹੈ। ਮੈਂ ਅੱਜ ਵੀ ਸਦਨ ਵਿੱਚ ਕਹਿੰਦਾ ਹਾਂ ਕਿ ਅਸੀਂ ਜੋ ਕਹਿੰਦੇ ਹਾਂ ਉਸ ਪ੍ਰਤੀ ਕਮਿਟਡ ਹਾਂ। ਇਹ ਸਾਡਾ ਮੈਨੀਫੈਸਟੋ ਹੈ। ਸ਼ਾਇਦ ਤੁਹਾਡੇ ਕੋਲ ਪਤਾ ਨਹੀਂ ਕਿਹੜੀ ਕਾਪੀ ਹੈ ਪਰ ਜਿਹੜੀ ਸਾਡੀ ਕਾਪੀ ਹੈ, ਉਸ ਮੈਨੀਫੈਸਟੋ ਵਿੱਚ ਲਿਖਿਆ ਹੈ:

"Rs. 1000 will be given to unemployed youths belonging to the economically weaker sections to acquire vocational skills and to pursue for the studies to become employable."

ਜਾਖੜ ਸਾਹਿਬ, ਮੈਂ ਸਹੀ ਦੱਸਾਂ ਕਿ ਮੈਂ ਐਪਰੀਸ਼ੀਏਟ ਕਰਦਾ ਹਾਂ। I appreciate the frustration ਕਿਉਂਕਿ ਤੁਹਾਡੇ ਕੋਲ ਇਸ਼ੂ ਨਹੀਂ ਆ ਰਹੇ।

**Shri Sunil Jakhar:** This is ** **. ** **

**Mr. Speaker:** Not to be recorded. *** ਸ਼ਬਦ ਰਿਕਾਰਡ ਨਾ ਕੀਤਾ ਜਾਵੇ। Please sit down. Not to be recorded. Next. ਰਾਜਵਿੰਦਰ ਕੌਰ ਭਾਗੀਕੇ ਜੀ। (ਵਿਘਨ).......

---

** Not recorded as ordered by the Chair.

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੈਨੂੰ ਹੁਣੇ ਹੀ ਪਤਾ ਲੱਗਿਆ ਹੈ ਕਿ ਪੁਲਿਸ ਸੀ.ਐਲ.ਪੀ. ਆਫਿਸ ਵਿੱਚ ਆਈ ਬੈਠੀ ਹੈ। Are you aware of this ?

**ਮਾਨਯੋਗ ਸਪੀਕਰ:** ਮੈਨੂੰ ਇਸ ਗੱਲ ਬਾਰੇ ਕੋਈ ਇਲਮ ਨਹੀਂ ਹੈ।

**Mr. Sunil Jakhar:** Are you aware of this, Speaker Sahib. ਹੋਮ ਮਨਿਸਟਰ ਸਾਹਿਬ ਜਵਾਬ ਦਿਓ।

**ਮਾਨਯੋਗ ਸਪੀਕਰ:** ਮੈਂ ਵੇਖ ਲਵਾਂਗਾ।

**ਉਪ ਮੁੱਖ ਮੰਤਰੀ:** ਪਹਿਲੀ ਗੱਲ, First of all, this is not in my knowledge. ਜੋ ਤੁਸੀਂ ਕਿਹਾ ਹੈ, ਮੈਂ ਵੀ ਹੁਣੇ ਹੀ ਸੁਣਿਆ ਹੈ। ਇਹ ਵਿਧਾਨ ਸਭਾ ਹੈ। Everything is under the Vidhan Sabha proceedings. I don't know, first of all. ਪਹਿਲੀ ਗੱਲ ਤਾਂ ਇਹ ਹੈ ਕਿ ਜਿਵੇਂ ਤੁਸੀਂ ਬੈਠੇ ਹੋ, ਉਵੇਂ ਹੀ ਮੈਂ ਬੈਠਾ ਹਾਂ। ਨਾ ਮੈਨੂੰ ਪਤਾ ਹੈ। ਤੁਹਾਨੂੰ ਪਤਾ ਨਹੀਂ ਕਿਵੇਂ....।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਜਿਹੜੇ ਲੋਕ ਸੀ.ਐਲ.ਪੀ.ਆਫਿਸ ਵਿੱਚ ਗਏ ਹਨ, ਉਨ੍ਹਾਂ ਨੂੰ ਤੁਰੰਤ ਗ੍ਰਿਫ਼ਤਾਰ ਕਰੋ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਮੈਂ ਇਸ ਬਾਰੇ ਪਤਾ ਕਰ ਲੈਂਦਾ ਹਾਂ। (ਵਿਘਨ) (ਸ਼ੋਰ)

---

## Walk-out

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਕਾਂਗਰਸ ਵਿਧਾਨਕਾਰ ਪਾਰਟੀ ਦਫ਼ਤਰ ਦੇ ਆਲੇ-ਦੁਆਲੇ ਵਾਚ ਐਂਡ ਵਾਰਡ ਸਟਾਫ਼ ਦੀ ਹਾਜ਼ਰੀ ਦੇ ਵਿਰੋਧ ਵਿੱਚ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

---

## *STARRED QUESTIONS AND ANSWERS (RESUMPTION)*

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ। ਅਗਲਾ ਪ੍ਰਸ਼ਨ। ਰਾਜਵਿੰਦਰ ਕੌਰ ਭਾਗੀਕੇ ਜੀ।

### ਕਸਬਾ ਅਜੀਤਵਾਲ ਨੂੰ ਸਬ-ਤਹਿਸੀਲ ਦਾ ਦਰਜਾ ਦੇਣਾ

***582. ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:*** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਮੋਗਾ ਵਿੱਚ ਪੈਂਦੇ ਕਸਬਾ ਅਜੀਤਵਾਲ ਨੂੰ ਸਬ-

---

** Not recorded as ordered by the Chair.

ਤਹਿਸੀਲ ਦਾ ਦਰਜਾ ਦੇਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਹਾਂ ਜੀ। ਕਸਬਾ ਅਜੀਤਵਾਲ ਨੂੰ ਸਬ-ਤਹਿਸੀਲ ਦਾ ਦਰਜਾ ਦੇਣ ਸਬੰਧੀ ਤਜਵੀਜ਼ ਅਜੇ ਵਿਚਾਰ ਅਧੀਨ ਹੈ ਪਰੰਤੂ ਕੋਈ ਸਮਾਂ-ਸੀਮਾ ਨਿਰਧਾਰਿਤ ਨਹੀਂ ਹੈ।

**ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਕਸਬਾ ਅਜੀਤਵਾਲ ਵਿੱਚ ਜਿਹੜੇ 25-26 ਪਿੰਡ ਹਨ, ਉਨ੍ਹਾਂ ਦੀ ਬੜੇ ਲੰਬੇ ਸਮੇਂ ਤੋਂ ਮੰਗ ਹੈ ਔਰ ਬਹੁਤ ਵੱਡੀ ਜ਼ਰੂਰਤ ਹੈ ਕਿਉਂਕਿ ਕਈ ਪਿੰਡਾਂ ਵਿੱਚ ਕੋਈ ਆਵਾਜਾਈ ਦਾ ਸਾਧਨ ਨਹੀਂ ਹੈ ਜਿਸ ਕਾਰਨ ਆਮ ਲੋਕਾਂ ਨੂੰ ਮੋਗੇ ਆਉਣ ਜਾਣ ਵਿੱਚ ਬਹੁਤ ਮੁਸ਼ਕਲਾਂ ਪੇਸ਼ ਆਉਂਦੀਆਂ ਹਨ। ਇਸ ਲੋੜ ਨੂੰ ਧਿਆਨ ਵਿੱਚ ਰੱਖਦੇ ਹੋਏ ਮੰਤਰੀ ਜੀ ਸਮਾਂ ਨਿਰਧਾਰਿਤ ਕਰਨ ਤਾਂ ਕਿ ਜਲਦੀ ਤੋਂ ਜਲਦੀ ਮੰਗ ਪੂਰੀ ਹੋ ਸਕੇ।

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਅੱਜ ਤੋਂ ਦਸਵੇਂ ਮਹੀਨੇ ਵਿੱਚ ਇਸ ਡਿਮਾਂਡ ਬਾਰੇ ਚਿੱਠੀ ਭੇਜੀ ਹੈ। ਕਿਉਂਕਿ ਸਭ ਤਹਿਸੀਲ ਬਣਾਉਣ ਤੋਂ ਪਹਿਲਾਂ ਡੀ.ਸੀ. ਕਮਿਸ਼ਨਰ ਅਤੇ ਡਾਇਰੈਕਟਰ, ਲੈਂਡ ਰਿਕਾਰਡ ਵਿਭਾਗ ਦੇ ਕੁਮੈਂਟਸ ਮੰਗਵਾਉਣੇ ਹੁੰਦੇ ਹਨ ਅਤੇ ਅਸੀਂ ਉਹ ਮੰਗਵਾਏ ਹਨ। ਜਦੋਂ ਇਹ ਕੁਮੈਂਟਸ ਆ ਜਾਣਗੇ ਤਾਂ ਫਿਰ ਅਸੀਂ ਇਸ ਨੂੰ ਵਿਚਾਰਾਂਗੇ ਕਿ ਇਸ ਦੀ ਲੋੜ ਵੀ ਹੈ ਜਾਂ ਨਹੀਂ ਹੈ।

**ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਧੰਨਵਾਦ ਜੀ।

---

## ਸਰਕਾਰੀ ਕਾਲਜ ਘੁੱਦਾ, ਜ਼ਿਲ੍ਹਾ ਬਠਿੰਡਾ ਵਿੱਚ ਖ਼ਾਲੀ ਪਈਆਂ ਅਸਾਮੀਆਂ ਦੀ ਗਿਣਤੀ

***546. ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਰਕਾਰੀ ਕਾਲਜ ਘੁੱਦਾ, ਜ਼ਿਲ੍ਹਾ ਬਠਿੰਡਾ ਵਿੱਚ ਟੀਚਿੰਗ ਸਟਾਫ਼ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਵਿਸ਼ਾਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿੱਚੋਂ ਕਿੰਨੀਆਂ ਅਸਾਮੀਆਂ ਇਸ ਸਮੇਂ ਖ਼ਾਲੀ ਪਈਆਂ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਖ਼ਾਲੀ ਅਸਾਮੀਆਂ ਕਿੰਨੇ ਸਮੇਂ ਵਿੱਚ ਭਰ ਦਿੱਤੀਆਂ ਜਾਣਗੀਆਂ?

**ਸਰਦਾਰ ਸਿਕੰਦਰ ਸਿੰਘ ਮਲੂਕਾ:**

(ੳ) ਸਰਕਾਰੀ ਕਾਲਜ ਘੁੱਦਾ, ਜ਼ਿਲ੍ਹਾ ਬਠਿੰਡਾ ਜੋ ਹੁਣ ਯੂਨੀਵਰਸਿਟੀ ਕਾਲਜ, ਘੁੱਦਾ ਬਣ ਗਿਆ ਹੈ, ਵਿੱਚ ਟੀਚਿੰਗ ਸਟਾਫ਼ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਵਿਸ਼ਾਵਾਰ ਕੁੱਲ ਗਿਣਤੀ 17 ਹੈ (ਵੇਰਵਾ ਅਨੁਲੱਗ 'ੳ' ਤੇ ਹੈ) ਅਤੇ ਕੋਈ ਅਸਾਮੀ ਖ਼ਾਲੀ ਨਹੀਂ ਹੈ।

(ਅ) ਯੂਨੀਵਰਸਿਟੀ ਕਾਲਜ, ਘੁੱਦਾ ਵਿੱਚ ਕੋਈ ਅਸਾਮੀ ਖ਼ਾਲੀ ਨਹੀਂ ਹੈ।

## ਅਨੁਲੱਗ 'ੳ'

**ਯੂਨੀਵਰਸਿਟੀ ਕਾਲਜ, ਘੁੱਦਾ, ਜ਼ਿਲ੍ਹਾ ਬਠਿੰਡਾ ਦੇ ਟੀਚਿੰਗ ਸਟਾਫ਼ ਸਬੰਧੀ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ:-**

| ਲੜੀ ਨੰ: | ਅਸਾਮੀ ਦਾ ਨਾਂ | ਵਿਸ਼ੇਵਾਰ ਗਿਣਤੀ |
|---|---|---|
| 1. | ਪ੍ਰਿੰਸੀਪਲ | 01 |
| 2. | ਸਹਾਇਕ ਪ੍ਰੋ. ਕੰਪਿਊਟਰ | 01 |
| 3. | ਸਹਾਇਕ ਪ੍ਰੋ. ਪੰਜਾਬੀ | 02 |
| 4. | ਸਹਾਇਕ ਪ੍ਰੋ. ਅੰਗਰੇਜ਼ੀ | 02 |
| 5. | ਸਹਾਇਕ ਪ੍ਰੋ. ਗਣਿਤ | 01 |
| 6. | ਸਹਾਇਕ ਪ੍ਰੋ. ਇਕਨਾਮਿਕਸ | 01 |
| 7. | ਸਹਾਇਕ ਪ੍ਰੋ. ਪੋਲ. ਸਾਇੰਸ | 01 |
| 8. | ਸਹਾਇਕ ਪ੍ਰੋ. ਹਿਸਟਰੀ | 01 |
| 9. | ਸਹਾਇਕ ਪ੍ਰੋ. ਸ਼ੋਸ਼ਿਆਲੋਜੀ | 01 |
| 10. | ਸਹਾਇਕ ਪ੍ਰੋ. ਕਮਰਸ | 02 |
| 11. | ਸਹਾਇਕ ਪ੍ਰੋ. ਫਿਜ਼ਿਕਸ | 01 |
| 12. | ਸਹਾਇਕ ਪ੍ਰੋ. ਕੈਮਿਸਟਰੀ | 01 |
| 13. | ਸਹਾਇਕ ਪ੍ਰੋ. ਬਾਇਓਲੌਜੀ | 01 |
| 14. | ਸਹਾਇਕ ਪ੍ਰੋ. ਫਿਜ਼ੀਕਲ ਐਜੂਕੇਸ਼ਨ | 01 |
| | **ਕੁੱਲ ਜੋੜ** | **17** |

**ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਸਪੀਕਰ ਸਾਹਿਬ, ਮੈਂ ਆਪ ਜੀ ਦੁਆਰਾ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਬੜੀ ਉੱਚੀ ਸੋਚ ਨਾਲ ਬਠਿੰਡਾ ਰੂਰਲ ਨੂੰ ਖਾਸ ਕਰਕੇ ਇਹ ਸੁਵਿਧਾ ਦਿੱਤੀ ਹੈ ਔਰ ਉਸ ਕਾਲਜ ਵਿੱਚ ਵੱਧ ਤੋਂ ਵੱਧ ਹੌਸਲੇ ਨਾਲ ਬੱਚੇ ਐਡਮਿਸ਼ਨ ਲੈ ਰਹੇ ਹਨ। ਭਾਵੇਂ ਕਿ ਉੱਥੇ 17 ਟੀਚਰ ਹਨ ਪਰ ਬੱਚਿਆਂ ਦੀ ਗਿਣਤੀ ਦੇ ਹਿਸਾਬ ਨਾਲ ਦੋ ਟੀਚਰ, ਇੱਕ ਇੰਗਲਿਸ਼ ਦਾ ਅਤੇ ਇੱਕ ਮੈਥ ਦੀ ਹਾਲੇ ਸਾਨੂੰ ਹੋਰ ਲੋੜ ਹੈ ਔਰ ਇਸ ਦੇ ਨਾਲ-ਨਾਲ ਜਿਹੜੇ ਐਡਹਾਕ ਟੀਚਰ ਭਰਤੀ ਕੀਤੇ ਹੋਏ ਹਨ, I want to bring it to the notice of worthly Minister Sahib that they are not completing their tenure for which they are employed. ਜਿਸ ਤਰ੍ਹਾਂ ਅੱਜ ਹੋ ਰਿਹਾ ਹੈ ਕਿ ਉਹ ਇੱਕ ਵਾਰ ਸਰਵਿਸ ਲੈ ਲੈਂਦੇ ਹਨ ਪਰ ਜਦੋਂ ਕਦੇ ਉਨ੍ਹਾਂ ਨੂੰ ਕਿਤੇ ਹੋਰ ਨੌਕਰੀ ਮਿਲ ਜਾਂਦੀ ਹੈ ਤਾਂ ਉਹ ਆਪਣੀ ਟੈਨਿਉਰ ਵਿੱਚੋਂ ਛੱਡ ਕੇ ਚਲੇ ਜਾਂਦੇ ਹਨ ਔਰ ਉਸ ਕਲਾਸ ਦਾ ਸਿਲੇਬਸ ਉਥੇ ਦਾ ਉਥੇ ਰਹਿ ਜਾਂਦਾ ਹੈ। ਇਸ ਦੇ ਨਾਲ ਨਾਲ ਜਿਹੜੀਆਂ ਸਾਡੀਆਂ 9 ਐਡਹਾਕ ਦੀਆਂ ਪੋਸਟਾਂ ਖ਼ਾਲੀ ਪਈਆਂ ਹਨ, ਉਸ ਲਈ ਇਨ੍ਹਾਂ ਨੇ ਇੱਕ ਸਾਲ ਪਹਿਲਾਂ ਪੋਸਟਾਂ ਕੱਢੀਆਂ ਸਨ ਔਰ ਹਾਲੇ ਤੱਕ ਉਹ ਪ੍ਰੋਸੈਸ ਪੂਰਾ ਨਹੀਂ ਹੋਇਆ। ਜੇ ਉਹ ਪ੍ਰੋਸੈਸ ਪੂਰਾ ਹੋ ਜਾਵੇ ਤੇ ਸਾਡੇ 9 ਰੈਗੂਲਰ ਟੀਚਰ ਆ ਜਾਣ ਪਲੱਸ ਉਸ ਦੇ ਨਾਲ according to strength of the college ਦੋ ਟੀਚਰ ਸਾਨੂੰ ਐਕਸਟਰਾ ਚਾਹੀਦੇ ਹਨ ਤਾਂ ਸਾਡੀ ਲੋੜ ਪੂਰੀ ਹੁੰਦੀ ਹੈ।

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਕਰੋ ਜੀ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਸਰ, ਇਹ ਪ੍ਰੋਸੈਸ ਕਦੋਂ ਤੱਕ ਪੂਰਾ ਹੋ ਜਾਵੇਗਾ?

**ਮੰਤਰੀ:** ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਠੀਕ ਹੈ ਕਿ ਕਾਲਜ ਬੜਾ ਵਧੀਆ ਹੈ। ਮਾਨਯੋਗ ਮੁੱਖ ਮੰਤਰੀ ਜੀ ਨੇ ਬੜੀ ਨਿੱਜੀ ਦਿਲਚਸਪੀ ਲੈ ਕੇ, ਆਪ ਧਿਆਨ ਦੇ ਕੇ ਇਹ ਕਾਲਜ ਬਣਾਇਆ ਹੈ। ਮੈਂ ਪਹਿਲਾਂ ਵੀ ਕਿਹਾ ਸੀ ਅਤੇ ਅੱਜ ਵੀ ਕਿਹਾ ਹੈ ਕਿ ਪੋਸਟ ਇਸ ਦੇ ਵਿੱਚ ਕੋਈ ਖ਼ਾਲੀ ਨਹੀਂ ਹੈ। ਜਿੱਥੋਂ ਤੱਕ ਰੈਗੂਲਰ ਭਰਤੀ ਦਾ ਸਬੰਧ ਹੈ, ਇਸ ਸਬੰਧ ਵਿੱਚ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦਾ ਸਟੇਅ ਚਲਦਾ ਹੈ, ਜਿਸ ਕਰਕੇ ਸਾਰੇ ਪੰਜਾਬ ਵਿੱਚ ਪੋਸਟਾਂ ਪੱਕੇ ਤੌਰ ਤੇ ਭਰਨ ਤੇ ਪਾਬੰਦੀ ਲੱਗੀ ਹੋਈ ਹੈ। ਜਦੋਂ ਹੀ ਉਹ ਸਟੇਅ ਖੁੱਲ੍ਹ ਜਾਵੇਗਾ ਤਾਂ ਪੱਕੇ ਤੌਰ ਤੇ ਵੀ ਭਰਤੀ ਕਰ ਲਈ ਜਾਵੇਗੀ।

**Mr. Speaker:** Thank you.

**ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਧੰਨਵਾਦ ਸਰ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 636

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਪਸ਼ੂ ਹਸਪਤਾਲ ਵਿੱਚ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ

***565. ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਵੈਟਰਨਰੀ ਹਸਪਤਾਲ, ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਖੇ ਡਾਕਟਰਾਂ ਅਤੇ ਹੋਰ ਵੱਖ-ਵੱਖ ਕੈਟਾਗਰੀਆਂ ਦੇ ਅਮਲੇ ਦੀਆਂ ਮਨਜ਼ੂਰਸ਼ੁਦਾ ਕਿੰਨੀਆਂ- ਕਿੰਨੀਆਂ ਅਸਾਮੀਆਂ ਹਨ ਅਤੇ ਉਨ੍ਹਾਂ ਵਿੱਚੋਂ ਇਸ ਸਮੇਂ ਕਿੰਨੀਆਂ ਅਸਾਮੀਆਂ ਖ਼ਾਲੀ ਪਈਆਂ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਖ਼ਾਲੀ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸਰਦਾਰ ਗੁਲਜਾਰ ਸਿੰਘ ਰਣੀਕੇ:**

(ੳ) ਵੈਟਰਨਰੀ ਹਸਪਤਾਲ, ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿੱਚ ਇੱਕ ਵੈਟਰਨਰੀ ਅਫ਼ਸਰ, ਇੱਕ ਵੈਟਰਨਰੀ ਇੰਸਪੈਕਟਰ ਅਤੇ ਇੱਕ ਦਰਜਾ ਚਾਰ ਦੀ ਅਸਾਮੀ ਮਨਜ਼ੂਰ ਹੈ। ਇਸ ਸਮੇਂ ਵੈਟਰਨਰੀ ਅਫ਼ਸਰ ਦੀ ਅਸਾਮੀ ਖ਼ਾਲੀ ਹੈ।

(ਅ) ਵੈਟਰਨਰੀ ਅਫ਼ਸਰ ਦੀ ਖ਼ਾਲੀ ਅਸਾਮੀ ਨੂੰ ਆਮ ਬਦਲੀਆਂ ਸਮੇਂ ਭਰਨ ਲਈ ਵਿਚਾਰ ਕੀਤਾ ਜਾਵੇਗਾ।

**ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੀਆਂ ਆਸਾਮੀਆਂ ਮਨਜ਼ੂਰ ਹੋਈਆਂ ਹਨ, ਉਹ ਕਦੋਂ ਤੱਕ ਭਰੀਆਂ ਜਾਣਗੀਆਂ? ਜਿਹੜੀ ਵੈਟਰਨਰੀ

ਅਫ਼ਸਰ ਦੀ ਖ਼ਾਲੀ ਆਸਾਮੀ ਹੈ, ਇਹ ਕਦੋਂ ਤੱਕ ਭਰਨਗੇ? ਬਦਲੀਆਂ ਤਾਂ ਅਜੇ ਪਿੱਛੇ ਹਨ।

**ਮੰਤਰੀ:** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਪੁੱਛਿਆ ਹੈ ਕਿ ਆਸਾਮੀ ਖ਼ਾਲੀ ਹੈ, ਅਸੀਂ ਕੋਸ਼ਿਸ਼ ਕਰਾਂਗੇ ਕਿ ਆਮ ਬਦਲੀਆਂ ਹੋਣੀਆਂ ਹਨ, ਉਨ੍ਹਾਂ ਦੇ ਵਿੱਚ ਅਸੀਂ ਜ਼ਰੂਰਤ ਅਨੁਸਾਰ ਉਪਰਾਲੇ ਕਰਕੇ ਭਰਾਂਗੇ।

**ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਸਪੀਕਰ ਸਾਹਿਬ, ਮੰਤਰੀ ਸਾਹਿਬ ਵੱਲੋਂ ਲੋਕਾਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਇਹ ਅਸਾਮੀਆਂ ਜਲਦੀ ਤੋਂ ਜਲਦੀ ਭਰਨ ਦੀ ਕੋਸ਼ਿਸ਼ ਕੀਤੀ ਜਾਵੇ। ਇਹ ਕਦੋਂ ਤੱਕ ਭਰਨਗੇ ?

**ਮੰਤਰੀ:** ਸਪੀਕਰ ਸਾਹਿਬ, ਜਿਹੜੀਆਂ ਹੁਣ ਸੈਸ਼ਨ ਤੋਂ ਬਾਅਦ ਸਾਡੀਆਂ ਆਮ ਬਦਲੀਆਂ ਹੋਣੀਆਂ ਹਨ, ਮੈਂ ਬੀਬੀ ਜੀ ਹੁਰਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਕੋਸ਼ਿਸ਼ ਕਰਾਂਗੇ ਕਿ ਉਨ੍ਹਾਂ ਦੇ ਵਿੱਚ ਖ਼ਾਲੀ ਪਈ ਆਸਾਮੀ ਨੂੰ ਭਾਵੇਂ ਲਾਗੇ ਤੋਂ ਐਡਜਸਟ ਕਰੀਏ, ਉੱਥੇ ਡਾਕਟਰ ਲਗਾਉਣ ਦਾ ਜ਼ਰੂਰ ਉਪਰਾਲਾ ਕਰਾਂਗੇ।

**ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ :** ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 595**

**ਮਾਨਯੋਗ ਸਪੀਕਰ:** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 609 ਅਤੇ 614

(ਸਬੰਧਿਤ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਫਿਰੋਜ਼ਪੁਰ ਜ਼ਿਲ੍ਹੇ ਵਿੱਚ ਡਿਗਰੀ ਕਾਲਜ ਖੋਲ੍ਹਣਾ

***571 ਸਰਦਾਰ ਜੋਗਿੰਦਰ ਸਿੰਘ ਜਿੰਦੂ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਕੋਈ ਵੀ ਸਰਕਾਰੀ ਡਿਗਰੀ ਕਾਲਜ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਫ਼ਿਰੋਜ਼ਪੁਰ-ਮੋਗਾ ਰੋਡ ਉੱਤੇ ਮਹਿੰਗਾ ਸਿੰਘ ਟਰੱਸਟ, ਪਿੰਡ ਹਕੂਮਤ ਸਿੰਘ ਵਾਲਾ ਵੱਲੋਂ 1997 ਵਿੱਚ ਦਾਨ ਕੀਤੀ 22 ਏਕੜ ਜ਼ਮੀਨ ਉੱਤੇ ਜਾਂ ਫ਼ਿਰੋਜ਼ਪੁਰ ਸ਼ਹਿਰ/ਫ਼ਿਰੋਜ਼ਪੁਰ ਛਾਉਣੀ

---

** For starred Question No. 595 and reply thereto please see Appendix to this Debates

ਵਿੱਚ ਡਿਗਰੀ ਕਾਲਜ ਬਣਾਉਣ ਲਈ ਸਰਕਾਰ ਵਿਚਾਰ ਕਰੇਗੀ?

**ਸਰਦਾਰ ਸਿਕੰਦਰ ਸਿੰਘ ਮਲੂਕਾ:** ਇਹ ਸੱਚ ਨਹੀਂ ਹੈ ਕਿ ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਕੋਈ ਸਰਕਾਰੀ ਡਿਗਰੀ ਕਾਲਜ ਨਹੀਂ ਹੈ। ਫ਼ਿਰੋਜ਼ਪੁਰ ਜ਼ਿਲ੍ਹੇ ਵਿੱਚ ਤਹਿਸੀਲ ਜ਼ੀਰਾ ਵਿੱਚ ਸਰਕਾਰੀ ਡਿਗਰੀ ਕਾਲਜ, ਜ਼ੀਰਾ ਚੱਲਦਾ ਹੈ ਅਤੇ ਕੰਸਟੀਚੂਐਂਟ ਕਾਲਜ ਗੁਰੂ ਹਰ ਸਹਾਇ ਵੀ ਚੱਲ ਪਿਆ ਹੈ। ਮਹਿੰਗਾ ਸਿੰਘ ਟਰੱਸਟ ਪਿੰਡ ਹਕੂਮਤ ਸਿੰਘ ਵਾਲਾ ਵਲੋਂ 1997 ਵਿੱਚ ਡਾਇਰੈਕਟਰ, ਸੈਨਿਕ ਵੈਲਫੇਅਰ ਬੋਰਡ ਨੂੰ 22 ਏਕੜ ਜ਼ਮੀਨ ਦਾਨ ਕੀਤੀ ਗਈ ਸੀ ਜਿਸ ਤੇ ਸਰਕਾਰੀ ਡਿਗਰੀ ਕਾਲਜ ਨਹੀਂ ਖੋਲ੍ਹਿਆ ਜਾ ਸਕਦਾ।

**ਸਰਦਾਰ ਜੋਗਿੰਦਰ ਸਿੰਘ ਜਿੰਦੂ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਿੱਖਿਆ ਮੰਤਰੀ ਮਲੂਕਾ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ........

**ਮਾਨਯੋਗ ਸਪੀਕਰ:** ਆਪਾਂ ਦੱਸਣਾ ਨਹੀਂ ਹੈ, ਆਪਾਂ ਇਨ੍ਹਾਂ ਤੋਂ ਪੁੱਛਣਾ ਹੈ।

**ਸਰਦਾਰ ਜੋਗਿੰਦਰ ਸਿੰਘ ਜਿੰਦੂ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਫਿਰਜ਼ੋਪੁਰ ਸ਼ਹਿਰ ਤੇ ਫਿਰੋਜ਼ਪੁਰ ਛਾਉਣੀ ਹੈ ਇਨ੍ਹਾਂ ਵਿੱਚ ਕੋਈ ਵੀ ਡਿਗਰੀ ਕਾਲਜ ਨਹੀਂ ਹੈ। ਜਿਹੜਾ ਇਨ੍ਹਾਂ ਨੇ ਗੁਰੂ ਹਰ ਸਹਾਇ ਤੇ ਜ਼ੀਰੇ ਬਾਰੇ ਦੱਸਿਆ ਹੈ ਉਹ ਇੱਥੋਂ ਘੱਟ ਤੋਂ ਘੱਟ 30-35 ਕਿਲੋਮੀਟਰ ਦੂਰ ਹਨ ਔਰ ਜਿਹੜੀ ਸੈਨਿਕ ਭਲਾਈ ਸਕੂਲ ਨੂੰ 22 ਏਕੜ ਜ਼ਮੀਨ ਦਿੱਤੀ ਗਈ ਹੈ, ਇਹ ਘੱਟ ਤੋਂ ਘੱਟ 15 ਸਾਲ ਹੋ ਗਏ ਹਨ ਪਰ ਇਸ ਦਾ ਅਜੇ ਤੱਕ ਕੰਮ ਬੰਦ ਹੈ। ਜੇਕਰ ਇਥੇ ਕਾਲਜ ਨਹੀਂ ਖੁੱਲ੍ਹ ਸਕਦਾ ਤਾਂ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਹੋਰ ਵੀ ਜਗ੍ਹਾ ਪੰਚਾਇਤ ਜ਼ਮੀਨ ਦੇਣ ਨੂੰ ਤਿਆਰ ਹੈ ਤਾਂ ਕਿ ਉਥੇ ਡਿਗਰੀ ਕਾਲਜ ਖੋਲ੍ਹਿਆ ਜਾਵੇ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਠੀਕ ਹੈ ਕਿ ਫਿਰੋਜ਼ਪੁਰ ਛਾਉਣੀ ਤੇ ਸ਼ਹਿਰ ਵਿੱਚ ਕੋਈ ਗੌਰਮਿੰਟ ਕਾਲਜ ਨਹੀਂ ਹੈ, ਮੈਂ ਜ਼ਿਲ੍ਹੇ ਦੀ ਗੱਲ ਨਹੀਂ ਕਰਦਾ, ਮੈਂ ਛਾਉਣੀ ਤੇ ਸ਼ਹਿਰ ਦੀ ਗੱਲ ਕਰਦਾ ਹਾਂ। ਇਹ ਜਿਹੜਾ ਸ਼ਹਿਰ ਹੈ, ਜਿਥੇ ਇਨ੍ਹਾਂ ਦੋਹਾਂ ਸ਼ਹਿਰਾਂ ਵਿੱਚੋਂ ਕੋਈ ਜ਼ਮੀਨ ਮਿਲੇਗੀ ਤਾਂ ਕੋਸ਼ਿਸ਼ ਕਰਾਂਗੇ ਕਿ ਉਥੇ ਡਿਗਰੀ ਕਾਲਜ ਖੋਲ੍ਹ ਦਿਆਂਗੇ। (ਥੰਪਿੰਗ)

**ਸਰਦਾਰ ਜੋਗਿੰਦਰ ਸਿੰਘ ਜਿੰਦੂ:** ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ। ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਜੀ।

---

## ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਨੂੰ ਸਟਾਫ਼ ਅਤੇ ਸਾਜ਼ੋ-ਸਮਾਨ ਮੁਹੱਈਆ ਕਰਵਾਉਣਾ

***578. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਤਹਿਸੀਲ ਗੜ੍ਹਸ਼ੰਕਰ ਵਿੱਚ ਪੈਂਦੇ ਪਿੰਡ ਮੋਰਾਂਵਾਲੀ ਵਿਖੇ ਇੱਕ ਐਨ.ਆਰ.ਆਈ. ਨੇ ਕਰੀਬ 40 ਲੱਖ ਰੁਪਏ ਖ਼ਰਚ ਕੇ ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਸਥਾਪਿਤ ਕਰਨ ਲਈ ਬਿਲਡਿੰਗ ਦਾ ਨਿਰਮਾਣ ਕਰਵਾ ਕੇ ਦੇ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਐਨ.ਆਰ.ਆਈਜ਼ ਦੀ ਹੌਂਸਲਾ ਅਫ਼ਜਾਈ ਕਰਨ ਲਈ ਸਰਕਾਰ ਵੱਲੋਂ ਇਸ ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਵਿੱਚ ਲੋੜੀਂਦਾ ਸਟਾਫ ਅਤੇ ਸਾਜੋ-ਸਮਾਨ ਮੁਹੱਈਆ ਕਰਵਾ ਕੇ ਕਦੋਂ ਤੱਕ ਇਸ ਨੂੰ ਚਾਲੂ ਕਰਵਾ ਦਿੱਤਾ ਜਾਵੇਗਾ?

**ਸ਼੍ਰੀ ਮਦਨ ਮੋਹਨ ਮਿੱਤਲ:** ਸ਼੍ਰੀਮਾਨ ਜੀ, ਹਾਂ ਜੀ। ਇਸ ਬਿਲਡਿੰਗ ਵਿੱਚ ਸਿਹਤ ਵਿਭਾਗ ਦੀ ਇੱਕ ਸਿਵਲ ਡਿਸਪੈਂਸਰੀ ਅਤੇ ਇੱਕ ਜ਼ਿਲ੍ਹਾ ਪ੍ਰੀਸ਼ਦ ਦੀ ਸਬਸਿਡਰੀ ਹੈਲਥ ਸੈਂਟਰ ਪਹਿਲਾਂ ਹੀ ਚੱਲ ਰਹੀ ਹੈ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਮੋਰਾਂਵਾਲੀ ਨਗਰ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦਾ ਨਾਨਕਾ ਨਗਰ ਹੈ। 1970 ਵਿੱਚ ਪੰਜਾਬ ਦੇ ਮਰਹੂਮ ਮੁੱਖ ਮੰਤਰੀ, ਗਿਆਨੀ ਜ਼ੈਲ ਸਿੰਘ ਜੀ ਇਸ ਨਗਰ ਵਿੱਚ ਆਏ ਜਿਨ੍ਹਾਂ ਨੇ ਸਿਵਲ ਡਿਸਪੈਂਸਰੀ ਅਨਾਊਂਸ ਕੀਤੀ ਅਤੇ ਉਹ 1972 ਵਿੱਚ ਹੋਂਦ ਵਿੱਚ ਆਈ। ਇਹ ਸਾਡੇ ਗੜ੍ਹਸ਼ੰਕਰ ਹਲਕੇ ਦਾ ਵੱਡਾ ਨਗਰ ਹੈ, ਨਗਰ ਨਿਵਾਸੀਆਂ ਅਤੇ ਐਨ.ਆਰ.ਆਈ. ਦੇ ਸਹਿਯੋਗ ਨਾਲ 40 ਲੱਖ ਰੁਪਿਆ ਲਗਾ ਕੇ ਬਿਲਡਿੰਗ ਤਿਆਰ ਕੀਤੀ ਗਈ ਅਤੇ ਇਥੇ ਸਾਲ 2003 ਤੋਂ ਲੈ ਕੇ 2008 ਤੱਕ ਪ੍ਰਾਇਮਰੀ ਹੈਲਥ ਸੈਂਟਰ ਚਲਦਾ ਰਿਹਾ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਥੇ ਪ੍ਰਾਇਮਰੀ ਹੈਲਥ ਸੈਂਟਰ ਚਲਣਾ ਚਾਹੀਦਾ ਹੈ। ਉਥੇ ਅੱਜ ਵੀ ਇੱਕ ਸੇਵਾਦਾਰ ਤੇ ਫਾਰਮਾਸਿਸਟ ਹੀ ਹਨ।

**ਮੰਤਰੀ:** ਸਪੀਕਰ ਸਾਹਿਬ, ਇਸ ਜਗ੍ਹਾ ਉਤੇ ਐਨ.ਆਰ.ਆਈ. ਨੇ 40 ਲੱਖ ਰੁਪਿਆ ਖ਼ਰਚ ਕੇ ਬਿਲਡਿੰਗ ਬਣਾਈ ਤੇ ਉਸ ਦੇ ਸਨਮਾਨ ਵਜੋਂ ਉਥੇ ਇੱਕ ਸਿਵਲ ਡਿਸਪੈਂਸਰੀ ਤਿਆਰ ਹੈ, ਬਲਕਿ ਰੂਲ ਦੇ ਮੁਤਾਬਿਕ ਜਿੱਥੇ ਸਿਵਲ ਡਿਸਪੈਂਸਰੀ ਹੈ ਉਥੇ ਜ਼ਿਲ੍ਹਾ ਪ੍ਰੀਸ਼ਦ ਦਾ ਕੰਮ ਨਹੀਂ ਹੋ ਸਕਦਾ ਪਰ ਉਥੇ ਜ਼ਿਲ੍ਹਾ ਪ੍ਰੀਸ਼ਦ ਦਾ ਯੂਨਿਟ ਵੀ ਚਲਦਾ ਹੈ ਅਤੇ ਸਾਡਾ ਯੂਨਿਟ ਵੀ ਚਲ ਰਿਹਾ ਹੈ ਔਰ ਉਥੇ ਦੋਨਾਂ ਦਾ ਸਟਾਫ ਤਾਇਨਾਤ ਹੈ। ਉੱਥੇ ਇੱਕ ਮੈਡੀਕਲ ਅਫ਼ਸਰ ਦੀ ਪੋਸਟ ਹੈ, ਇੱਕ ਲੈਬਾਰਟਰੀ ਟੈਕਨੀਸ਼ੀਅਨ ਦੀ ਹੈ, ਇੱਕ ਕਲਾਸ ਫੌਰ ਦੀ ਹੈ।

**(ਸਿਹਤ ਤੇ ਪਰਿਵਾਰ ਭਲਾਈ ਮੰਤਰੀ)**

ਅਸੀਂ ਮੈਡੀਕਲ ਅਫ਼ਸਰ ਦੀ ਭਰਤੀ ਕਰਨ ਵਾਸਤੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜਿਆ ਹੋਇਆ ਹੈ, ਉੱਥੇ ਇੰਟਰਵਿਊ ਚਲ ਰਹੀ ਹੈ। ਜਦੋਂ ਵੀ ਭਰਤੀ ਹੋ ਜਾਣਗੇ ਤਾਂ ਇਸ ਸੈਸ਼ਨ ਤੋਂ ਬਾਅਦ ਉਥੇ ਇੱਕ ਡਾਕਟਰ ਤਾਇਨਾਤ ਕਰ ਦਿੱਤਾ ਜਾਵੇਗਾ। ਜ਼ਿਲ੍ਹਾ ਪ੍ਰੀਸ਼ਦ ਵੱਲੋਂ ਉਥੇ ਇੱਕ ਪੋਸਟ ਰੂਰਲ ਮੈਡੀਕਲ ਅਫ਼ਸਰ, ਇੱਕ ਪੋਸਟ ਫਾਰਮਾਸਿਸਟ, ਇੱਕ ਕਲਾਸ ਫੌਰ ਤੇ ਇੱਕ ਸਵੀਪਰ ਦੀ ਹੈ। ਸੋ, ਜਿੱਥੇ ਵੀ ਪੋਸਟਾਂ ਦੀ ਕਮੀ ਹੈ ਉਹ ਪੂਰੀ ਕਰ ਦਿਆਂਗੇ। ਸਾਨੂੰ ਤੁਹਾਡਾ ਪੂਰਾ ਧਿਆਨ ਹੈ। ਉਸ ਪਿੰਡ ਦੀ ਅਬਾਦੀ ਸਿਰਫ 3030 ਹੈ ਲੇਕਿਨ ਇਸ ਦੇ ਬਾਵਜੂਦ ਵੀ ਇਸ ਪਿੰਡ ਦੀ ਮਹੱਤਤਾ ਨੂੰ ਵੇਖਦੇ ਹੋਏ ਇਨ੍ਹਾਂ ਦੋਨਾਂ ਵਿੱਚ ਸਰਵਿਸਿਜ਼ ਚਲ ਰਹੀਆਂ ਹਨ ਔਰ ਜੇਕਰ ਉਥੇ ਕੋਈ ਘਾਟ ਲਗਦੀ ਹੈ ਤਾਂ ਉਸ ਬਾਰੇ ਆਨਰੇਬਲ ਮੈਂਬਰ ਸਾਹਿਬ ਮੇਰੇ ਨੋਟਿਸ ਵਿੱਚ ਲਿਆ ਦੇਣ, ਉਸ ਨੂੰ ਪੂਰਾ ਕਰਵਾ ਦਿੱਤਾ ਜਾਵੇਗਾ।

---

## ਸੂਇਆਂ ਨੂੰ ਪੱਕਾ ਕਰਨਾ

***596. ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ:** ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਜ਼ਿਲ੍ਹੇ ਵਿੱਚ ਖਸਤਾ ਹਾਲਤ ਨਹਿਰੀ ਸੂਇਆਂ ਨੂੰ ਪੱਕਾ ਅਤੇ ਮਜ਼ਬੂਤ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਹ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ਅਤੇ ਇਸ ਉੱਤੇ ਕਿੰਨਾ ਖ਼ਰਚਾ ਆਉਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ:** ਜੀ ਹਾਂ, ਜ਼ਿਲ੍ਹਾ ਪਟਿਆਲਾ ਵਿੱਚ ਨਹਿਰੀ ਸੂਇਆਂ ਵਿੱਚੋਂ ਥਰਡ ਪਟਿਆਲਾ ਫੀਡਰ ਅਤੇ ਮੋਹਲਗਵਾਰਾ ਰਜਬਾਹਾ ਸਿਸਟਮ ਪੱਕਾ ਕਰਨ ਦੀ ਤਜਵੀਜ਼ ਹੈ। ਇਹ ਕੰਮ ਕ੍ਰਮਵਾਰ 1008.16 ਅਤੇ 1285.03 ਲੱਖ ਦੀ ਲਾਗਤ ਨਾਲ ਸਾਲ 2013-2014 ਦੌਰਾਨ ਮੁਕੰਮਲ ਕਰਨ ਦੀ ਤਜਵੀਜ਼ ਹੈ। ਮੋਹਲਗਵਾਰਾ ਰਜਬਾਹਾ ਸਿਸਟਮ ਦੀ ਲਾਈਨਿੰਗ ਦਾ ਕੰਮ ਪ੍ਰਗਤੀ ਅਧੀਨ ਹੈ।

ਇਸ ਤੋਂ ਇਲਾਵਾ ਰਾਜ ਵਿੱਚ ਰਜਬਾਹੇ/ਮਾਈਨਰਾਂ/ਸਬ ਮਾਈਨਰਾਂ ਦਾ ਸਿੰਚਾਈ ਸਹੂਲਤਾਂ ਵਿੱਚ ਸੁਧਾਰ ਹਿੱਤ ਸਾਰੇ ਸਿਸਟਮਾਂ ਦੀ ਰੈਨੋਵੇਸ਼ਨ/ ਮਾਡਰਨਾਈਜ਼ੇਸ਼ਨ/ਰੀਹੈਬਲੀਟੇਸ਼ਨ ਕਰਨ ਸਬੰਧੀ ਇੱਕ ਪ੍ਰਾਜੈਕਟ ਜਿਸ ਦੀ

ਲਾਗਤ 4128.43 ਕਰੋੜ ਰੁਪਏ ਹੈ, ਤਿਆਰ ਕੀਤਾ ਗਿਆ ਹੈ ਜੋ ਕਿ ਪੰਜਾਬ ਸਰਕਾਰ ਵੱਲੋਂ ਸੈਂਟਰਲ ਵਾਟਰ ਕਮਿਸ਼ਨ, ਭਾਰਤ ਸਰਕਾਰ ਅਤੇ ਜਪਾਨ ਇੰਟਰਨੈਸ਼ਨਲ ਕਾਰਪੋਰੇਟਿੰਗ ਏਜੰਸੀ ਨੂੰ ਮਨਜ਼ੂਰੀ ਹਿੱਤ ਭੇਜਿਆ ਗਿਆ ਹੈ। ਜ਼ਿਲ੍ਹਾ ਪਟਿਆਲਾ ਅੰਦਰ ਆਉਂਦੇ ਰਜਬਾਹੇ/ਮਾਈਨਰ ਵੀ ਇਸ ਪ੍ਰਾਜੈਕਟ ਵਿੱਚ ਸ਼ਾਮਲ ਕੀਤੇ ਗਏ ਹਨ ਜਿਸਦੀ ਲਾਗਤ 214.75 ਕਰੋੜ ਰੁਪਏ ਹੈ। ਇਹ ਪ੍ਰਾਜੈਕਟ ਮਨਜ਼ੂਰ ਹੋਣ ਬਾਅਦ ਅਤੇ ਲੋੜੀਂਦੇ ਫੰਡਜ਼ ਜਿਸ ਵੀ ਏਜੰਸੀ ਤੋਂ ਉਪਲਬਧ ਹੋਏ, ਉਨ੍ਹਾਂ ਵਿੱਚੋਂ ਇਨ੍ਹਾਂ ਰਜਬਾਹੇ ਅਤੇ ਮਾਈਨਰਾਂ ਨੂੰ ਪੱਕਾ ਅਤੇ ਮਜ਼ਬੂਤ ਕਰਨ ਦੇ ਕੰਮ ਫੰਡਜ਼ ਮਿਲਣ ਤੇ 5 ਸਾਲਾਂ ਦੇ ਅੰਦਰ ਕਰਵਾ ਦਿੱਤੇ ਜਾਣਗੇ।

**ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ:** ਸਪੀਕਰ ਸਾਹਿਬ, ਹਲਕਾ ਘਨੌਰ ਵਿੱਚ ਜਿੰਨੇ ਵੀ ਰਜਬਾਹੇ ਹਨ ਉਹ ਸਾਰੇ ਹੀ ਕੱਚੇ ਹਨ ਪਰ ਜਿਵੇਂ ਕਿ ਮੰਤਰੀ ਜੀ ਨੇ ਦੱਸਿਆ ਹੈ ਕਿ ਅਸੀਂ ਪੰਜਾਬ ਸਰਕਾਰ, ਸੈਂਟਰਲ ਵਾਟਰ ਕਮਿਸ਼ਨ, ਭਾਰਤ ਸਰਕਾਰ ਅਤੇ ਜਪਾਨ ਇੰਟਰਨੈਸ਼ਨਲ ਕਾਰਪੋਰੇਟਿੰਗ ਏਜੰਸੀ ਨੂੰ ਮਨਜ਼ੂਰੀ ਵਾਸਤੇ ਭੇਜਿਆ ਹੈ। ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਇਹ ਮਨਜ਼ਰੂੀ ਕਦੋਂ ਮਿਲੇਗੀ ਅਤੇ ਕਦੋਂ ਤੱਕ ਇਹ ਸੂਏ ਅਤੇ ਰਜਬਾਹੇ ਪੱਕੇ ਹੋਣਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਦਿੱਤਾ ਹੈ ਕਿ ਸੈਂਟਰ ਵਾਟਰ ਕਮਿਸ਼ਨ ਨੂੰ ਇਹ ਭੇਜਿਆ ਹੋਇਆ ਹੈ। ਅਸੀਂ ਇਸ ਦੀ ਪੈਰਵੀ ਕਰ ਰਹੇ ਹਾਂ ਅਤੇ ਜਦੋਂ ਹੀ ਇਹ ਮਨਜ਼ੂਰ ਹੋ ਗਿਆ, ਲੋੜੀਂਦਾ ਕੰਮ ਕਰਵਾ ਦਿੱਤਾ ਜਾਵੇਗਾ।

**ਸ਼੍ਰੀਮਤੀ ਹਰਪ੍ਰੀਤ ਕੌਰ:** ਧੰਨਵਾਦ ਜੀ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 638, 639, 607

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

**ਮਾਨਯੋਗ ਸਪੀਕਰ:** ਪ੍ਰਸ਼ਨ ਖ਼ਤਮ ਹੁੰਦੇ ਹਨ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਜ਼ੀਰੋ ਆਵਰ, ਪਰ ਸਭ ਤੋਂ ਪਹਿਲਾਂ ਮੈਂ ਇੱਕ ਅਨਾਊਂਸਮੈਂਟ ਕਰਨੀ ਹੈ।

---

## Announcements by the Hon'ble Speaker Reg.

### (i) Panel of Chairmen

**ਮਾਨਯੋਗ ਸਪੀਕਰ:** ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ:-

1. ਸਰਦਾਰ ਗੁਰਤੇਜ ਸਿੰਘ ਘੁੜਿਆਣਾ
2. ਸਰਦਾਰ ਇਕਬਾਲ ਸਿੰਘ ਝੂੰਦਾਂ
3. ਸਰਦਾਰ ਲਾਲ ਸਿੰਘ
4. ਸ਼੍ਰੀ ਮਨੋਰੰਜਨ ਕਾਲੀਆ

### (ii) Laying of Governor's Address on the Table of the House

ਮੈਂ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 18 ਦੀ ਪੈਰਵੀ ਵਿੱਚ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਾਜਪਾਲ ਜੀ ਨੇ ਸੰਵਿਧਾਨ ਦੇ ਅਨੁਛੇਦ 176(1) ਅਧੀਨ 11 ਮਾਰਚ, 2013 ਨੂੰ 2.00 ਵਜੇ ਬਾਅਦ ਦੁਪਹਿਰ, ਪੰਜਾਬ ਵਿਧਾਨ ਸਭਾ ਨੂੰ ਭਾਸ਼ਣ ਦੇਣ ਦੀ ਕ੍ਰਿਪਾਲਤਾ ਕੀਤੀ ਸੀ। ਭਾਸ਼ਣ ਦੀ ਇੱਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

---

## ADDRESS DELIVERED BY SHRI SHIVRAJ V. PATIL, GOVERNOR OF PUNJAB, ON MONDAY, THE 11TH MARCH, 2013 TO THE MEMBERS OF THE PUNJAB VIDHAN SABHA

**Honourable Mr. Speaker and Hon'ble Members,**

I deem it a privilege to welcome you to the second Budget Session of the 14th Punjab Vidhan Sabha.

1. We are meeting at a time when the country is facing many new challenges on several fronts. Vast economic disparities and their fall out in the form of widespread social discontent are among the more serious expressions of these challenges.

2. Maintaining peace and harmony in these changing times poses the greatest challenge to any elected government. When we look at the conditions prevailing in the whole of the country, we find growing levels of unrest and agitation in several parts of the country. There is, for example, the ideological issue of Naxalism affecting many parts of the country where the writ of the government simply does not fully run.

3. In all this landscape of despair and unrest, Punjab stands out as an oasis of peace and communal harmony. This is despite the great locational disadvantage of being a border state with a long and active- border and our proximity to the international narco-terror transit zone. I am glad to say that the Government, which accords the highest priority to peace and communal harmony, has always been able to ensure the best law and order situation in the country.

4. But peace is not just a law and order issue. In a large country full of diversities, such as ours, it is a multi-dimensional issue, having strong economic political, religious and social dimensions. Maintenance of peace and harmony, therefore, requires a multi-dimensional approach. We have been urging the Government of India to remove the fundamental causes behind social unrest in many states through concrete political and economic initiatives.

5. Similarly we have been demanding major inputs to boost the farm and industrial economy of the state which has suffered major blows in the service of the nation. Agricultural production and growth have reached a point of stagnation and it needs a major push to kick start farm economy. One of the ways to achieve this is to make major investments in the field of crop diversification. The

**[Mr. Speaker]**

Government has been demanding a comprehensive economic package of Rs. 5000 crores for diversification in Green Revolution States. In the light of the factors which I have just spoken about, investment in agriculture sector should be seen not as a concession but a national investment, especially in the case of Punjab whose farmers have always made huge sacrifices in national interest.

6. Incentives granted by the Government of India to our neighbouring states have adversely affected our industry, resulting in large scale flight of capital from the state. The Govt. has been consistently demanding that either these concessions should be granted to the Industry in Punjab or the State of Punjab should be adequately compensated for the loss it suffered due to flight of industry from the State.

7. Last year, the brave and patriotic people of Punjab had elected the government for a historic back-to-back mandate for service in office. They received this mandate on the basis of their commitment to peace, communal harmony, overall inclusive development and good governance. Plus, they shirked the conventional politics of confrontation and mutual mudslinging and focused instead on a positive vote for performance.

8. This decision of the alliance partners in the government has altered the political mindset of the State: No government would now dare to go to the people without having a definite report card of the work done by it. In other words, through its bold political decision, the government has made accountability and transparency the cornerstone of the democratic- process in the state. After

ਸਪੀਕਰ ਸਾਹਿਬ, ਸਾਰਿਆਂ ਨੇ ਇਸ ਦੀ ਨਿਖੇਧੀ ਕੀਤੀ ਹੈ। ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਤੁਸੀਂ ਹਾਊਸ ਦੇ ਕਸਟੋਡੀਅਨ ਹੋ ਅਤੇ ਤੁਹਾਡੀ ਜੁਰਿਸਡਿਕਸ਼ਨ ਵਿੱਚ ਹੀ ਸਾਰਾ ਫੈਸਲਾ ਹੋਣਾ ਹੈ। ਮੈਂ ਪ੍ਰਸਤਾਵ ਕਰਦਾ ਹਾਂ ਕਿ ਸਕਿਉਰਟੀ ਬ੍ਰੀਚ ਹੀ ਨਹੀਂ ਬਲਕਿ ਬ੍ਰੀਚ ਆਫ ਪ੍ਰਿਵਿਲੇਜ ਵੀ ਹੈ ਅਤੇ ਆਪਣੇ ਹੱਕਾਂ ਦਾ ਦੁਰਉਪਯੋਗ ਵੀ ਹੈ। ਇਸ ਉੱਤੇ ਕਾਰਵਾਈ ਕਰਕੇ, ਲੀਡਰ ਆਫ ਦਿ ਅਪੋਜ਼ੀਸ਼ਨ ਉਤੇ ਕਾਰਵਾਈ ਕੀਤੀ ਜਾਵੇ, ਉਨ੍ਹਾਂ ਨੂੰ ਹਾਊਸ ਵਿੱਚ ਆਉਣ ਦਾ ਅਧਿਕਾਰ ਨਹੀਂ ਅਤੇ ਉਨ੍ਹਾਂ ਨੂੰ ਹਾਊਸ ਵਿੱਚੋਂ ....(ਸ਼ੋਰ.....ਵਿਘਨ)

(ਇਸ ਸਮੇਂ ਸਦਨ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਉੱਚੀ-ਉੱਚੀ ਨਾਅਰੇ* ਮਾਰਦੇ ਹੋਏ ਸਦਨ ਵਿੱਚ ਦਾਖਲ ਹੋਏ ਅਤੇ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਖੜ੍ਹੇ ਹੋ ਕੇ ਲਗਾਤਾਰ **** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਕੋਈ ਵੀ ਨਾਅਰੇਬਾਜ਼ੀ ਅਤੇ ਅਨਪਾਰਲੀਮੈਂਟਰੀ ਸ਼ਬਦ ਰਿਕਾਰਡ ਨਾ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਪਾਰਲੀਮਾਨੀ ਮਾਮਲਿਆਂ ਦੇ ਮੰਤਰੀ ਸ਼੍ਰੀ ਮਦਨ ਮੋਹਨ ਮਿੱਤਲ ਜੀ, ਪ੍ਰਸਤਾਵ ਲੈ ਕੇ ਆਏ ਹਨ...... (ਸ਼ੋਰ) (ਵਿਘਨ)

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਮੇਰੀ ਇੱਕ ਮਿੰਟ ਗੱਲ ਸੁਣ ਲਵੋ। (ਸ਼ੋਰ....)(ਵਿਘਨ....) ਇੱਕ ਮਿੰਟ ਗੱਲ ਤਾਂ ਸੁਣੋ.....(ਸ਼ੋਰ....) ਜਾਖੜ ਸਾਹਿਬ, ਤੁਸੀਂ ਇੱਕ ਮਿੰਟ ਗੱਲ ਤਾਂ ਸੁਣੋ। ਜੇਕਰ ਆਪਾਂ ਨੇ ਗੱਲ ਹੀ ਨਹੀਂ ਸੁਣਨੀ ਤਾਂ ਤੁਹਾਡੀ ਮਰਜ਼ੀ।

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਨਾਅਰੇਬਾਜ਼ੀ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਗੱਲ ਸੁਣਨੀ ਹੈ ਕਿ ਨਹੀਂ ਸੁਣਨੀ। ਜੇਕਰ ਗੱਲ ਸੁਣਨੀ ਹੈ ਤਾਂ ਠੀਕ ਹੈ। ਜੇਕਰ ਨਾਅਰੇ ਹੀ ਲਗਾਉਣੇ ਹਨ ਤਾਂ ਤੁਹਾਡੀ ਮਰਜ਼ੀ। ਤੁਹਾਡਾ ਰਿਕਾਰਡ ਕੁਝ ਵੀ ਨਹੀਂ ਹੋ ਰਿਹਾ। ਤੁਸੀਂ ਐਵੇਂ ਹੀ ਨਾ ਕਰੀ ਜਾਉ। (ਸ਼ੋਰ) ਇੱਕ ਗੱਲ ਬੜੀ ਚੰਗੀ ਤਰ੍ਹਾਂ ਸਮਝ ਲਵੋ। ਮੈਂ ਪਾਰਲੀਮੈਂਟ ਵਿੱਚ ਵੇਖਿਆ ਹੈ। ਜੋ ਪਾਰਲੀਮੈਂਟ ਵਿੱਚ ਬੀਤਿਆ, ਜੋ 26/11 ਨੂੰ ਹੋਇਆ। ਅਗਰ, ਉਨ੍ਹਾਂ ਨੂੰ ਗਾਰਡ ਨਾ ਰੋਕਦੇ ਅਤੇ ਹਾਊਸ ਦੇ ਅੰਦਰ ਟੈਰੇਰਿਸਟ ਆ

---

**Not recorded as ordered by the Chair.

**[ਮਾਨਯੋਗ ਸਪੀਕਰ]**

ਜਾਂਦੇ ਤਾਂ ਉਸ ਦੇ ਨਾਲ ਜੋ ਦੇਸ਼ ਦਾ ਨੁਕਸਾਨ ਹੁੰਦਾ, ਮੈਂ ਸਮਝਦਾ ਹਾਂ ਕਿ ਉਹ ਬਹੁਤ ਹੀ ਵੱਡਾ ਨੁਕਸਾਨ ਹੋਣਾ ਸੀ। ਸਾਡੀ ਲੀਡਰਸ਼ਿਪ ਨੂੰ ਖਤਮ ਕਰ ਦਿੱਤਾ ਜਾਂਦਾ। ਇਸ ਕਰਕੇ ਕੋਈ ਅਨ-ਆਈਡੈਂਟੀਫਾਈਡ ਬੰਦਾ, ਚਾਹੇ ਉਹ ਲੇਡੀ ਹੈ ਜਾਂ ਆਦਮੀ ਹੈ, ਬਿਨਾਂ ਆਈਡੈਂਟੀਫਿਕੇਸ਼ਨ ਦੇ ਉਹ ਹਾਊਸ ਵਿੱਚ ਐਂਟਰ ਨਹੀਂ ਹੋ ਸਕਦਾ।

(ਆਪੋਜ਼ੀਸ਼ਨ ਵੱਲੋਂ ਆਵਾਜ਼ਾਂ : ਕੀ ਪੁਲਿਸ ਵਾਲੇ ਦਾਖਲ ਹੋ ਸਕਦੇ ਹਨ?) ਪੁਲਿਸ ਵਾਲੇ ਵੀ ਨਹੀਂ। ਜਿਹੜੇ ਗਾਰਡ ਹਨ, ਸਿਕਿਓਰਟੀ ਗਾਰਡ ਹਨ they can enter. ਸਿਕਿਓਰਟੀ ਗਾਰਡ ਅਸੀਂ ਲਗਾਏ ਹਨ, ਉਹ ਜ਼ਰੂਰ ਲਗਾਏ ਹਨ। ...(ਸ਼ੋਰ...) ਸਿਕਿਓਰਟੀ ਗਾਰਡ ਤੋਂ ਇਲਾਵਾ ਜੇ ਕੋਈ ਦੂਸਰੇ ਹੋਣ ਤਾਂ ਦੱਸ ਦਿਉ। ਹਾਊਸ ਦੀ ਸਿਕਿਓਰਟੀ ਲਈ ਗਾਰਡ ਲਗਾਉਣੇ ਸਾਡਾ ਫਰਜ਼ ਹੈ। ਮੈਂ ਗਾਰਡ ਲਗਾਏ ਹਨ। ਪੁਲਿਸ ਦਾ ਜੇਕਰ ਕੋਈ ਬੰਦਾ ਹੋਵੇ ਤਾਂ ਦੱਸ ਦਿਉ। (ਸ਼ੋਰ) (....ਵਿਘਨ) ਮੈਂ ਸਿਕਿਓਰਟੀ ਗਾਰਡ ਲਗਾਏ ਹਨ।

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ** ** ਨਾਅਰੇਬਾਜ਼ੀ ਕਰ ਰਹੇ ਸਨ।)

ਜਾਖੜ ਸਾਹਿਬ, ਤੁਸੀਂ ਚੈਂਬਰ ਵਿੱਚ ਆ ਜਾਵੋ, ਉੱਥੇ ਗੱਲ ਕਰ ਲੈਂਦੇ ਹਾਂ।

* 11.24 ਵਜੇ ਪੂਰਵ ਦੁਪਹਿਰ (*ਇਸ ਸਮੇਂ ਸਰਦਾਰ ਗੁਰਤੇਜ ਸਿੰਘ ਘੁੜਿਆਣਾ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

---

## MOTION OF THANKS AND DISCUSSION ON GOVERNOR'S ADDRESS

**ਸ਼੍ਰੀ ਸਭਾਪਤੀ:** ਅਗਲੀ ਆਈਟਮ। ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਤੇ ਬਹਿਸ। ਮੈਂ ਬੇਨਤੀ ਕਰਦਾ ਹਾਂ ਡਾ. ਦਲਜੀਤ ਸਿੰਘ ਜੀ ਚੀਮਾ, ਐਮ.ਐਲ.ਏ. ਸਾਹਿਬ ਨੂੰ ਕਿ ਉਹ ਮਤਾ ਪੇਸ਼ ਕਰਨ। (ਵਿਘਨ)...(ਸ਼ੋਰ....)

**ਡਾਕਟਰ ਦਲਜੀਤ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ:-

---

**Not recorded as ordered by the Chair.

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 11 ਮਾਰਚ, 2013 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

**ਸ਼੍ਰੀ ਮਨੋਰੰਜਨ ਕਾਲੀਆ:** ਸ਼੍ਰੀਮਾਨ ਜੀ, ਮੈਂ ਇਸ ਪ੍ਰਸਤਾਵ ਦੀ ਪ੍ਰੋੜਤਾ ਕਰਦਾ ਹਾਂ।

**ਸ਼੍ਰੀ ਸਭਾਪਤੀ:** ਪ੍ਰਸਤਾਵ ਕੀਤਾ

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ:-

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 11 ਮਾਰਚ, 2013 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

ਬਹਿਸ (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਕਾਂਗਰਸ ਵਿਧਾਨਕਾਰ ਪਾਰਟੀ ਦਫਤਰ ਵਿੱਚ ਵਾਚ ਐਂਡ ਵਾਰਡ ਦੇ ਆਉਣ ਕਾਰਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

## SHORT ADJOURNMENTS OF THE HOUSE

**ਸ਼੍ਰੀ ਸਭਾਪਤੀ:** ਸਦਨ ਦੁਪਹਿਰ ਦੇ 12.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ।

***11.26 ਵਜੇ ਪੂਰਵ ਦੁਪਹਿਰ** (*ਇਸ ਉਪਰੰਤ ਸਦਨ 12.00 ਵਜੇ ਦੁਪਹਿਰ ਤੱਕ ਸਥਗਿਤ ਹੋ ਗਿਆ।)

**(ਸਦਨ 12.00 ਵਜੇ ਦੁਪਹਿਰ ਮੁੜ ਇਕੱਤਰ ਹੋਇਆ।)**

**ਮਾਨਯੋਗ ਸਪੀਕਰ:** ਹਾਊਸ 1.00 ਵਜੇ ਤੱਕ ਐਡਜਰਨ ਕੀਤਾ ਜਾਂਦਾ ਹੈ।

***12.00 ਦੁਪਹਿਰ** (*ਇਸ ਉਪਰੰਤ ਸਦਨ 1.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

**(ਸਦਨ 1.00 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)**

**ਮਾਨਯੋਗ ਸਪੀਕਰ:** ਸਦਨ 2.00 ਵਜੇ ਬਾਅਦ ਦੁਪਹਿਰ ਤੱਕ ਮੁੜ ਸਥੱਗਿਤ ਕੀਤਾ ਜਾਂਦਾ ਹੈ।

---

**Not recorded as ordered by the Chair.

***1.00 ਵਜੇ ਬਾ: ਦੁ:** (ਇਸ *ਉਪਰੰਤ ਸਦਨ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

**(ਸਦਨ 2.00 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)**

***2.00 ਵਜੇ ਬਾਅਦ ਦੁਪਹਿਰ** (*ਇਸ ਸਮੇਂ ਸਰਦਾਰ ਗੁਰਤੇਜ ਸਿੰਘ ਘੁੜਿਆਣਾ ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਸਦਨ ਦੀ ਕੁਰਸੀ ਸੰਭਾਲੀ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** **ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

---

## MOTION OF THANKS AND DISCUSSION ON GOVERNOR'S ADDRESS *(RESUMPTION)*

**ਸ਼੍ਰੀ ਸਭਾਪਤੀ:** ਡਾਕਟਰ ਦਲਜੀਤ ਸਿੰਘ ਚੀਮਾ ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਦੇ ਮਤੇ ਤੇ ਬਹਿਸ ਤੇ ਬੋਲਣਗੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਤੁਸੀਂ ਬਹੁਤ ਟਾਈਮ ਵੇਸਟ ਕਰ ਰਹੇ ਹੋ। ਇਸ ਦਾ ਕੋਈ ਫਾਇਦਾ ਨਹੀਂ। ਹਾਂ ਜੀ, ਚੀਮਾ ਸਾਹਿਬ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਡਾਕਟਰ ਦਲਜੀਤ ਸਿੰਘ ਚੀਮਾ (ਰੂਪਨਗਰ):** ਸਾਡੇ ਮਾਨਯੋਗ ਰਾਜਪਾਲ ਜੀ ਨੇ ਇਸ ਪਵਿੱਤਰ ਸਦਨ ਵਿੱਚ 11 ਮਾਰਚ, 2013 ਨੂੰ ਭਾਸ਼ਣ ਦਿੱਤਾ ਸੀ, ਮੈਂ ਉਸ ਭਾਸ਼ਣ ਦਾ ਸਵਾਗਤ ਕਰਨ ਵਾਸਤੇ, ਉਨ੍ਹਾਂ ਦਾ ਧੰਨਵਾਦ ਕਰਨ ਵਾਸਤੇ ਅਤੇ ਉਸ ਦਾ ਸਮਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ।

**ਸ਼੍ਰੀ ਸਭਾਪਤੀ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਡਾਕਟਰ ਦਲਜੀਤ ਸਿੰਘ ਚੀਮਾ:** ਸ਼੍ਰੀਮਾਨ ਜੀ, ਸਭ ਤੋਂ ਪਹਿਲਾਂ ਮੈਂ ਰਾਜਪਾਲ ਜੀ ਦਾ ਧੰਨਵਾਦ ਕਰਦਾ ਹਾਂ ਜਿਸ ਬਾਰੇ ਮੈਂ ਮਹਿਸੂਸ ਕਰਦਾ ਹਾਂ ਕਿ ਉਹ ਸਾਡੇ ਦੇਸ਼ ਦੀ ਬਹੁਤ ਵੱਡੀ ਸ਼ਖਸੀਅਤ ਹਨ। ਇੱਕ ਵਿਜ਼ਨਰੀ ਸਟੇਟਸਮੈਨ ਹਨ ਅਤੇ

---

**Not recorded as ordered by the Chair.

ਉਨ੍ਹਾਂ ਦਾ ਬਹੁਤ ਲੰਬਾ ਤਜਰਬਾ ਹੈ। (ਵਿਘਨ) ਸਭਾਪਤੀ ਜੀ, ਇਨ੍ਹਾਂ ਨੂੰ ਮਾੜਾ-ਮੋਟਾ ਸਮਝਾਓ, ਇਨ੍ਹਾਂ ਨੂੰ ਸਕੂਲ ਤੋਂ ਭੱਜਣ ਦੀ ਆਦਤ ਪੈ ਗਈ ਹੈ। ਹੁਣ ਇਹ ਬਹਿ ਕੇ ਗੱਲ ਸੁਣ ਲੈਣ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਇੰਨੀ ਵਧੀਆ ਬਹਿਸ ਹੋ ਰਹੀ ਹੈ, ਤੁਸੀਂ ਆਪਣੀਆਂ ਸੀਟਾਂ ਤੇ ਜਾਓ।

**ਡਾਕਟਰ ਦਲਜੀਤ ਸਿੰਘ ਚੀਮਾ:** ਪਹਿਲਾਂ ਇਹ ਕਹਿੰਦੇ ਸੀ ਕਿ ਅਸੀਂ ਬਹਿਸ ਕਰਨੀ ਹੈ ਪਰ ਹੁਣ ਰੋਜ਼ ਹੀ ਇਨ੍ਹਾਂ ਨੂੰ ਸਕੂਲ ਤੋਂ ਭੱਜਣ ਦੀ ਆਦਤ ਪੈ ਗਈ ਹੈ। ਇਨ੍ਹਾਂ ਦੀ ਇੱਕ ਮੰਗ ਅਸੀਂ ਮੰਨ ਲਈ ਹੈ। ਇਹ ਕਹਿੰਦੇ ਸੀ ਕਿ ਅਸੀਂ ਨਵਾਂ ਪ੍ਰਧਾਨ ਬਣਾਉਣਾ ਹੈ, ਉਹ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਬਣਵਾ ਦਿੱਤਾ। ਹੁਣ ਇਨ੍ਹਾਂ ਦੀਆਂ ਬਾਕੀ ਸਾਰੀਆਂ ਮੰਗਾਂ ਕਿਵੇਂ ਪੂਰੀਆਂ ਹੋ ਜਾਣ? ਇਨ੍ਹਾਂ ਨੂੰ ਕਹੋ ਕਿ ਬਹਿ ਕੇ ਸਾਡੀ ਗੱਲ ਸੁਣੋ। ਜੋ ਕਹਿਣਾ ਹੈ ਸਾਮ੍ਹਣੇ ਬੈਂਚਾਂ ਤੇ ਆ ਕੇ ਕਹਿਣ। ਇੱਥੇ ਹਾਊਸ ਵਿੱਚ ਨਾਅਰੇ ਲਗਾਉਣ ਦਾ ਕੀ ਫਾਇਦਾ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਮੈਂ ਰਿਕੁਐਸਟ ਕਰਦਾ ਹਾਂ ਕਿ ਤੁਸੀਂ ਆਪਣੀਆਂ ਸੀਟਾਂ ਤੇ ਚਲੇ ਜਾਓ।

**ਡਾਕਟਰ ਦਲਜੀਤ ਸਿੰਘ ਚੀਮਾ:** ਸਾਰਿਆਂ ਦੀ ਬਹੁਤ ਵੱਡੀ ਖਾਹਿਸ਼ ਹੁੰਦੀ ਹੈ ਕਿ ਜਿਹੜਾ ਵਿਧਾਨ ਸਭਾ ਦਾ ਸੈਸ਼ਨ ਹੈ ਇੱਥੇ ਖੁੱਲ੍ਹ ਕੇ ਸਾਨੂੰ ਬਹਿਸ ਕਰਨੀ ਚਾਹੀਦੀ ਹੈ ਪਰ ਅੱਜ ਮੈਨੂੰ ਸਮਝ ਨਹੀਂ ਆਉਂਦੀ ਕਿ ਜਿਹੜਾ ਇਸ ਬਹਿਸ ਵਾਸਤੇ ਤਿੰਨ ਦਿਨ ਦਾ ਸਮਾਂ ਰੱਖਿਆ ਹੈ, ਉਸ ਤੋਂ ਜਾਖੜ ਸਾਹਿਬ ਭੱਜ ਕਿਉਂ ਰਹੇ ਹਨ? ਸਭਾਪਤੀ ਜੀ, ਮੈਂ ਮਾਨਯੋਗ ਰਾਜਪਾਲ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਹਾਊਸ ਵਿੱਚ ਬਹੁਤ ਵਡਮੁੱਲੇ ਵਿਚਾਰ ਦੱਸ ਕੇ ਸਾਡੇ ਸਾਰਿਆਂ ਦਾ ਮਾਰਗ ਦਰਸ਼ਨ ਕੀਤਾ ਹੈ।

---

**Not recorded as ordered by the Chair.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸ਼੍ਰੀ ਸਭਾਪਤੀ:** ਗਵਰਨਰ ਸਾਹਿਬ ਜੋ ਸਪੀਚ ਕਰ ਗਏ ਹਨ, ਜੋ ਐਡਰੈੱਸ ਕਰ ਗਏ ਹਨ, ਉਹ ਤਾਂ ਤੁਸੀਂ ਖਤਮ ਕੀਤੀ-ਕਰਾਈ ਹੀ ਸੀ (ਵਿਘਨ...ਸ਼ੋਰ....) ਗੁਆਂਢ ਵਾਲੀ ਤਾਂ ਕੋਈ ਗੱਲ ਨਹੀਂ। ਪਰ ਗਵਰਨਰ ਸਾਹਿਬ ਐਡਰੈੱਸ ਕਰ ਗਏ ਹਨ, ਉਹ ਤੁਸੀਂ ਸੁਣਿਆ ਹੈ, ਉਸ ਤੇ ਹੁਣ ਬਹਿਸ ਹੋ ਰਹੀ ਹੈ, ਤੁਸੀਂ ਬਹਿਸ ਕਰੋ ਅਤੇ ਹੁਣ ਬਹਿ ਕੇ ਸੁਣੋ। You should hear and should go to the seats.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਡਾਕਟਰ ਦਲਜੀਤ ਸਿੰਘ ਚੀਮਾ:** ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਦੀ ਵਧੀਆ ਕਾਰਗੁਜ਼ਾਰੀ ਸਦਕਾ (ਵਿਘਨ) (ਸ਼ੋਰ)........

**ਸ਼੍ਰੀ ਸਭਾਪਤੀ:** ਤੁਸੀਂ ਬਹਿਸ ਕਰੋ। (ਵਿਘਨ) (ਸ਼ੋਰ)........ ਭੱਜਣ ਵਾਲੀ ਗੱਲ ਨਹੀਂ..... (ਵਿਘਨ)..........

**ਡਾਕਟਰ ਦਲਜੀਤ ਸਿੰਘ ਚੀਮਾ:** ਇਸ ਮਹਾਨ ਸਦਨ ਵਿੱਚ ਜਿੱਥੇ ਉਨ੍ਹਾਂ ਨੇ ਆਪਣੇ ਵਡਮੁੱਲੇ ਵਿਚਾਰ ਪੇਸ਼ ਕੀਤੇ ਹਨ, ਉੱਥੇ ਬਹੁਤ ਹੀ ਅੱਛੇ ਤਰੀਕੇ ਨਾਲ ਜਿਹੜੀ ਪੰਜਾਬ ਵਿਧਾਨ ਸਭਾ ਦੀ ਸਰਦਾਰ ਪਰਕਾਸ਼ ਸਿੰਘ ਜੀ ਦੀ ਅਗਵਾਈ ਵਿੱਚ ਇੱਕ ਸਾਲ ਦੀ ਸਰਕਾਰ ਦੀ ਕਾਰਗੁਜ਼ਾਰੀ ਹੈ, ਉਸ ਦੀ ਪ੍ਰਸ਼ੰਸਾ ਕਰਕੇ ਬਹੁਤ ਵੱਡਾ ਥਾਪੜਾ ਮਾਨਯੋਗ ਗਵਰਨਰ ਸਾਹਿਬ ਨੇ ਦਿੱਤਾ ਹੈ (ਵਿਘਨ) (ਸ਼ੋਰ)......

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਡਾਕਟਰ ਦਲਜੀਤ ਸਿੰਘ ਚੀਮਾ:** ਮਾਨਯੋਗ ਚੇਅਰਮੈਨ ਸਾਹਿਬ, ਮੈਨੂੰ ਇਸ ਗੱਲ ਦਾ ਬਹੁਤ ਵੱਡਾ ਮਾਣ ਹੈ ਕਿ ਸਾਡੇ ਮਾਨਯੋਗ ਮੁੱਖ ਮੰਤਰੀ, ਸਰਦਾਰ

**Not recorded as ordered by the Chair.

ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਆਪਣੇ ਪਿਛਲੇ ਪੰਜ ਸਾਲ ਦੀ ਤਰ੍ਹਾਂ ਇਸ ਇੱਕ ਸਾਲ ਵਿੱਚ ਵੀ ਪੰਜਾਬ ਨੂੰ ਬਿਹਤਰੀਨ ਸੂਬਾ ਬਣਾਉਣ ਦਾ ਜਿਹੜਾ ਕਾਰਜ ਹੈ, ਉਹ ਉਸੇ ਤਰ੍ਹਾਂ ਜਾਰੀ ਰੱਖਿਆ ਹੋਇਆ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ।

**ਸ਼੍ਰੀ ਸਭਾਪਤੀ:** ਜੋ ਤੁਸੀਂ ਗਵਰਨਰ ਐਡਰੈੱਸ ਤੇ ਕੀਤਾ ਹੈ, ਉਸ ਨੂੰ ਤੁਸੀਂ ਲੀਕ ਲਗਾ ਰਹੇ ਹੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਆਪੋਜ਼ੀਸ਼ਨ ਵਾਲੀਆਂ ਚੰਗੀਆਂ ਪਿਰਤਾਂ ਨਿਭਾਉ। Please, go to your seats. Please try to listen. (Interruptions) (Noises)

**ਡਾਕਟਰ ਦਲਜੀਤ ਸਿੰਘ ਚੀਮਾ:** ਮੈਨੂੰ ਖ਼ੁਸ਼ੀ ਹੈ ਕਿ ਗੁਰੂਆਂ-ਪੀਰਾਂ ਦੀ ਇਹ ਸਾਡੀ ਪੰਜਾਬ ਦੀ ਮਹਾਨ ਧਰਤੀ ਹੈ। ਇਸ ਧਰਤੀ ਦੇ ਉੱਤੇ ਸਾਡੀ ਸਰਕਾਰ ਦੀ ਚੰਗੀ ਕਾਰਗੁਜ਼ਾਰੀ ਦੇ ਮੱਦੇਨਜ਼ਰ ਅੱਜ ਮੁਕੰਮਲ ਏਕਤਾ ਤੇ ਮੁਕੰਮਲ ਸ਼ਾਂਤੀ ਹੈ। ਸਾਂਝੀਵਾਲਤਾ ਤੇ ਸਦਭਾਵਨਾ ਦਾ ਜਿਹੜਾ ਮਾਹੌਲ ਹੈ, ਉਹ ਅੱਜ ਇਸ ਧਰਤੀ ਉੱਤੇ ਬਣਿਆ ਹੋਇਆ ਹੈ। ਅੱਜ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਧਰਤੀ ਉਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਜਿਹੜੀ ਬਹੁਤ ਵੱਡੀ ਕੁਰਬਾਨੀ ਕਰਕੇ ਧਰਮ ਦੀ ਅਜ਼ਾਦੀ ਵਾਸਤੇ ਇੱਕ ਨਵਾਂ ਇਤਿਹਾਸ ਸਿਰਜਿਆ ਸੀ, ਉਸ ਤੋਂ ਪ੍ਰੇਰਨਾ ਲੈ ਕੇ ਇਸ ਧਰਤੀ ਉੱਤੇ ਸਾਡੇ ਵੀਰਾਂ ਨੇ ਰਿਣ ਉਤਾਰਨ ਯਾਤਰਾਵਾਂ ਕੱਢ ਕੇ ਧਰਮਾਂ ਦੀ ਜਿਹੜੀ ਆਪਸੀ ਸਾਂਝ ਹੈ, ਉਸ ਨੂੰ ਹੋਰ ਪੱਕਾ ਕਰ ਰਹੇ ਹਨ..... (ਵਿਘਨ)

**Mr. Chairman:** Please go to the seats and try to listen. Try to listen. (interruptions)

**ਡਾਕਟਰ ਦਲਜੀਤ ਸਿੰਘ ਚੀਮਾ:** ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦਾ ਸਿਹਰਾ ਸਾਡੇ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਨੂੰ ਜਾਂਦਾ ਹੈ। ਜਿੱਥੇ ਬਾਦਲ ਸਾਹਿਬ ਨੇ ਪੰਜਾਬ ਵਿੱਚ ਪੂਰਨ/ਮੁਕੰਮਲ ਏਕਤਾ ਤੇ ਸ਼ਾਂਤੀ ਬਣਾਈ ਰੱਖੀ ਹੈ, ਉੱਥੇ ਨਾਲ ਹੀ ਸਾਰੇ ਧਰਮਾਂ ਦੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਤੇ ਉਨ੍ਹਾਂ ਦੇ ਜਜ਼ਬਾਤਾਂ ਦਾ ਵੀ ਇਸ ਸਰਕਾਰ ਨੇ ਬਹੁਤ ਨੇੜੇ ਹੋ ਕੇ ਖਿਆਲ ਰੱਖਿਆ ਹੈ। (ਵਿਘਨ)

---

**Not recorded as ordered by the Chair.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਗਵਰਨਰ ਐਡਰੈੱਸ ਤੁਸੀਂ ਬਹੁਤ ਅੱਛੀ ਤਰ੍ਹਾਂ ਸੁਣਿਆ ਹੈ, ਉਸ ਤੇ ਬਹਿਸ ਹੋ ਰਹੀ ਹੈ। ਬਹਿਸ ਨੂੰ ਸੁਣ ਲਵੋ। (ਵਿਘਨ) (ਸ਼ੋਰ) ਜੋ ਕੁਝ ਤੁਸੀਂ ਕਹਿਣਾ ਹੈ, ਬਹਿ ਕੇ ਕਹਿ ਲੈਣਾ। (ਵਿਘਨ) (ਸ਼ੋਰ)

**ਡਾਕਟਰ ਦਲਜੀਤ ਸਿੰਘ ਚੀਮਾ:** ਅੱਜ ਮੈਨੂੰ ਖੁਸ਼ੀ ਹੈ ਕਿ ਇਸ ਸਰਕਾਰ ਦੀ ਇਸ ਨੀਤੀ ਦੇ ਤਹਿਤ ਉਨ੍ਹਾਂ ਸਾਰੇ ਲੋਕਾਂ ਦੇ, ਉਨ੍ਹਾਂ ਮਹਾਨ ਭਗਤਾਂ ਦੇ ਦਿਹਾੜੇ ਜੋ ਹਨ, ਉਹ ਸੂਬਾ ਪੱਧਰ ਉਤੇ ਮਨਾਏ ਜਾਂਦੇ ਹਨ ਔਰ ਇਕੱਲੇ ਉਨ੍ਹਾਂ ਭਗਤਾਂ ਦੇ ਹੀ ਨਹੀਂ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿੱਚ ਦਰਜ ਹੈ, ਬਲਕਿ ਹੋਰ ਵੀ ਦਿਹਾੜੇ ਜਿਵੇਂ ਅੱਜ ਈਦ ਦਾ ਦਿਹਾੜਾ ਹੈ, ਇਹ ਵੀ ਇਸ ਸਰਕਾਰ ਵੱਲੋਂ ਸਰਕਾਰੀ ਤੌਰ ਤੇ ਮਨਾਇਆ ਜਾਂਦਾ ਹੈ। ਅੱਜ ਕ੍ਰਿਸਮਸ ਦਾ ਦਿਹਾੜਾ ਵੀ ਇਸ ਸਰਕਾਰ ਵੱਲੋਂ ਸਰਕਾਰੀ ਪੱਧਰ ਤੇ ਮਨਾਇਆ ਜਾਂਦਾ ਹੈ। ਅੱਜ ਭਗਵਾਨ ਬਾਲਮੀਕ ਜੀ ਦਾ ਜਨਮ ਦਿਹਾੜਾ ਵੀ ਸਰਕਾਰ ਵੱਲੋਂ ਸਰਕਾਰੀ ਪੱਧਰ ਤੇ ਮਨਾਇਆ ਜਾਂਦਾ ਹੈ। ਅੱਜ ਗੁਰੂ ਰਵਿਦਾਸ ਜੀ, ਭਗਤ ਪਰਸ਼ੂ ਰਾਮ ਜੀ ਤੇ ਹੋਰ ਬਹੁਤ ਸਾਰੀਆਂ ਮਹਾਨ ਸ਼ਖ਼ਸੀਅਤਾਂ ਦੇ ਜਨਮ ਦਿਹਾੜੇ ਜੋ ਹਨ, ਉਹ ਸਰਕਾਰੀ ਪੱਧਰ ਉੱਤੇ ਮਨਾਏ ਜਾਂਦੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦੀ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਡਾਕਟਰ ਦਲਜੀਤ ਸਿੰਘ ਚੀਮਾ:** ਮੈਂ ਜਾਖੜ ਸਾਹਿਬ ਨੂੰ ਕਹਿੰਦਾ ਹਾਂ ਕਿ ਇੱਕ ਗੱਲ ਮੇਰੀ ਜ਼ਰੂਰ ਸੁਣ ਲੈਣ ਕਿ ਜਿੱਥੇ ਮੈਂ ਮੁੱਖ ਮੰਤਰੀ ਨੂੰ ਵਧਾਈ ਦਿੰਦਾ ਹਾਂ, ਉੱਥੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੂੰ ਵੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਵੀ ਪਾਰਟੀ ਨੂੰ ਲਗਾਤਾਰ ਜਿੱਤਾਂ ਦਿਵਾਉਣ ਦਾ ਕਾਰਜ ਉਸੇ ਤਰੀਕੇ ਜਾਰੀ ਰੱਖਿਆ ਹੈ। ਜਿਸ ਤਰ੍ਹਾਂ ਸਾਡੇ ਮਾਨਯੋਗ ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿੱਚ ਵੀ ਜ਼ਿਕਰ ਕੀਤਾ ਕਿ ਇਕੱਲਾ ਦਿੱਲੀ ਗੁਰਦੁਆਰਾ ਕਮੇਟੀ ਦੀ ਚੋਣਾਂ ਹੀ ਨਹੀਂ ਜਿੱਤੀਆਂ ਸਗੋਂ ਮੋਗਾ ਵਿਖੇ ਵੀ ਇੰਨੀ ਵੱਡੀ ਜਿੱਤ ਪ੍ਰਾਪਤ ਹੋਈ ਹੈ। ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ ਮੋਗੇ ਵਿੱਚ ਇੰਨੀ

---

**Not recorded as ordered by the Chair.

ਵੱਡੀ ਜਿੱਤ ਹੋਈ ਹੈ ਜਿਸ ਦਾ ਸਿਹਰਾ ਸਰਦਾਰ ਸੁਖਬੀਰ ਸਿੰਘ ਜੀ ਨੂੰ ਜਾਂਦਾ ਹੈ। (ਵਿਘਨ...) (ਸ਼ੋਰ).....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਦੇ ਰਿਹਾ ਸੀ।)

**ਡਾਕਟਰ ਦਲਜੀਤ ਸਿੰਘ ਚੀਮਾ:** ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਜਾਖੜ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਵੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ। ਇਹ ਕਈ ਸਾਲਾਂ ਤੋਂ ਨਵਾਂ ਪ੍ਰਧਾਨ ਮੰਗਦੇ ਸੀ ਔਰ ਇਹ ਵੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਸਦਕਾ ਹੈ ਕਿ ਇਨ੍ਹਾਂ ਨੂੰ ਨਵਾਂ ਪ੍ਰਧਾਨ ਮਿਲਿਆ ਹੈ। ਇਹ ਭਾਵੇਂ ਕੁਝ ਕਹੀ ਜਾਣ। ਅਸੀਂ ਇਨ੍ਹਾਂ ਨੂੰ ਵਧਾਈ ਦਿੰਦੇ ਹਾਂ ਪਰ ਥੋੜ੍ਹੀ ਜਿਹੀ ਇਨ੍ਹਾਂ ਨੂੰ ਵੀ ਫਰਾਖਦਿਲੀ ਦਿਖਾਉਣੀ ਚਾਹੀਦੀ ਹੈ। ਇਨ੍ਹਾਂ ਨੂੰ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ। ....(ਵਿਘਨ)...ਸ਼ੋਰ)....

**Mr. Chairman:** Please go to your seats.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਦੇ ਰਿਹਾ ਸੀ।)

**ਡਾਕਟਰ ਦਲਜੀਤ ਸਿੰਘ ਚੀਮਾ:** ਸਪੀਕਰ ਸਾਹਿਬ, ਮੈਨੂੰ 2007 ਦਾ ਉਹ ਸਮਾਂ ਯਾਦ ਆਉਂਦਾ ਹੈ ਜਦੋਂ ਪਿਛਲੀਆਂ ਚੋਣਾਂ ਹੋਈਆਂ ਸੀ। ਉਦੋਂ ਪੰਜਾਬ ਦੀ ਜਨਤਾ ਨੇ ਕੈਪਟਨ ਅਮਰਿੰਦਰ ਸਿੰਘ ਦੀ ਮਾੜੀ ਕਾਰਗੁਜ਼ਾਰੀ ਸਦਕਾ ਉਸ ਸਰਕਾਰ ਨੂੰ ਰੱਦ ਕਰਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵਿੱਚ ਭਰੋਸਾ ਪ੍ਰਗਟ ਕੀਤਾ। ਉਹ ਦਿਨ ਜਦੋਂ ਯਾਦ ਕਰਦੇ ਹਾਂ ਤਾਂ ਇਨ੍ਹਾਂ ਵੀਰਾਂ ਦੀ ਸਰਕਾਰ, ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ, ਸੀ, ਉਸ ਵੇਲੇ ਉਸ ਸਰਕਾਰ ਨੂੰ ਮੋਤੀਆਂ ਵਾਲੀ ਸਰਕਾਰ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ। ਇਹ ਰਾਜਿਆਂ ਅਤੇ ਰਾਣੀਆਂ ਦੀ ਸਰਕਾਰ ਸੀ। ਉਹ ਸਵੇਰੇ 11 ਵਜੇ ਤੋਂ ਲੈ ਕੇ ਸ਼ਾਮ ਨੂੰ ਪੰਜ ਵਜੇ ਤੱਕ ਕੰਮ ਕਰਨ ਵਾਲੀ ਸਰਕਾਰ

---

**Not recorded as ordered by the Chair.

**[ਡਾਕਟਰ ਦਲਜੀਤ ਸਿੰਘ ਚੀਮਾ]**

ਸੀ ਜਿਸ ਨੂੰ ਇਸ ਗੱਲ ਦੀ ਸਜ਼ਾ ਪੰਜਾਬ ਦੀ ਜਨਤਾ ਨੇ ਦਿੱਤੀ.........(ਵਿਘਨ......ਸ਼ੋਰ) ਉਹ ਜਿਹੜੇ ਵਾਅਦੇ ਪੰਜਾਬ ਦੀ ਜਨਤਾ ਨਾਲ ਕਰਕੇ ਆਏ ਸੀ, ਉਹ ਪੂਰੇ ਨਹੀਂ ਕੀਤੇ। ਰਾਜ-ਭਾਗ ਲੈ ਕੇ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨਾਲ ਵਿਸ਼ਵਾਸਘਾਤ ਕੀਤਾ। (ਵਿਘਨ......ਸ਼ੋਰ......)**

**Mr. Chairman:** Please go to your seats, please listen.......... go to your seats and listen (ਵਿਘਨ......) (ਸ਼ੋਰ.....) not to be recorded.

**ਡਾਕਟਰ ਦਲਜੀਤ ਸਿੰਘ ਚੀਮਾ:** ਇਹ ਸਜ਼ਾ ਇਨ੍ਹਾਂ ਨੂੰ ਮਿਲੀ ਹੈ ਜਿਹੜੇ ਵਾਅਦਿਆਂ ਤੋਂ ਇਹ ਮੁੱਕਰੇ ਹਨ। ਇਨ੍ਹਾਂ ਨੇ ਕਿਸਾਨਾਂ ਨੂੰ ਉਸ ਵੇਲੇ ਕਿਹਾ ਸੀ ਕਿ ਤੁਹਾਡਾ ਬਿਜਲੀ ਪਾਣੀ-ਮੁਆਫ ਕਰਾਂਗੇ ਪਰ ਮਾਨਯੋਗ ਚੇਅਰਮੈਨ ਸਾਹਿਬ ਜਦੋਂ ਸਰਕਾਰ ਬਣ ਗਈ ਤਾਂ ਫਿਰ ਇਨ੍ਹਾਂ ਨੂੰ ਕਿਸਾਨ ਤੇ ਕਿਸਾਨੀ ਸਾਰਾ ਕੁਝ ਭੁੱਲ ਗਈ। ਇਨ੍ਹਾਂ ਨੇ ਕਿਸਾਨਾਂ ਉੱਤੇ ਦੁਬਾਰਾ ਬਿਜਲੀ ਦੇ ਬਿਲ ਲਗਾਏ। ਇਨ੍ਹਾਂ ਨੇ ਉਸ ਵੇਲੇ ਪੰਜਾਬ ਦੇ ਵਪਾਰੀਆਂ ਨੂੰ ਵਾਅਦਾ ਕੀਤਾ ਸੀ ਕਿ ਅਸੀਂ ਸਰਕਾਰ ਬਣਾ ਕੇ ਚੁੰਗੀ ਮੁਆਫ ਕਰ ਦਿਆਂਗੇ ਪਰ ਜਦੋਂ ਸਰਕਾਰ ਬਣ ਗਈ ਤਾਂ ਵਪਾਰੀਆਂ ਨਾਲ ਜਿਹੜੇ ਚੁੰਗੀ ਮੁਆਫੀ ਦੇ ਵਾਅਦੇ ਕੀਤੇ ਸੀ ਉਸ ਨੂੰ ਭੁੱਲ ਗਏ। ਇਸੇ ਤਰ੍ਹਾਂ ਇਨ੍ਹਾਂ ਨੇ ਮੁਲਾਜ਼ਮਾਂ ਨੂੰ ਕਿਹਾ ਸੀ ਕਿ ਤੁਹਾਨੂੰ 4-9-14 ਦੀ ਤਰੱਕੀ ਸਕੀਮ ਦਿਆਂਗੇ। ਸਰਕਾਰ ਬਣ ਗਈ ਪੰਜ ਸਾਲ ਹੋ ਗਏ। (ਵਿਘਨ.....ਸ਼ੋਰ)

**Mr. Chairman:** Please try to listen.....don't disturb.. (ਵਿਘਨ, ਸ਼ੋਰ)

**ਡਾਕਟਰ ਦਲਜੀਤ ਸਿੰਘ ਚੀਮਾ:** ਜਿਹੜਾ ਮੁਲਾਜ਼ਮਾਂ ਦੇ ਨਾਲ ਇਨ੍ਹਾਂ ਨੇ ਵਾਅਦਾ ਕੀਤਾ ਸੀ। ਇਹ ਪੂਰਾ ਨਹੀਂ ਕਰ ਸਕੇ। ਕਾਂਗਰਸ ਪਾਰਟੀ, ਚੇਅਰਮੈਨ ਸਾਹਿਬ, ਦਲਿਤ ਭਰਾਵਾਂ ਦਾ ਨਾਅਰਾ ਦਿੰਦੀ ਹੈ (ਵਿਘਨ, ਸ਼ੋਰ)

**Mr. Chairman:** Please go to your seats. (ਵਿਘਨ, ਸ਼ੋਰ)

**ਡਾਕਟਰ ਦਲਜੀਤ ਸਿੰਘ ਚੀਮਾ:** ਇਨ੍ਹਾਂ ਨੇ ਦਲਿਤ ਭਰਾਵਾਂ ਨੂੰ ਨੌਕਰੀ ਦੇਣ ਦੀ ਗੱਲ ਵੀ ਆਪਣੇ ਮੈਨੀਫੈਸਟੋ ਵਿੱਚ ਕਹੀ ਸੀ(ਵਿਘਨ, ਸ਼ੋਰ)। (ਵਿਘਨ, ਸ਼ੋਰ) ਸਾਡੇ ਮਾਨਯੋਗ ਵਿਰੋਧੀ ਧਿਰ ਦੇ ਆਗੂ ਸਵੇਰੇ ਮੈਨੀਫੈਸਟੋ ਪੜ੍ਹ ਕੇ ਸੁਣਾ ਰਹੇ ਸੀ। ਮੈਂ ਹੁਣ ਇਨ੍ਹਾਂ ਦੇ ਮੈਨੀਫੈਸਟੋ ਦੀ ਗੱਲ ਕਰ ਰਿਹਾ ਹਾਂ ਹੁਣ ਮੂੰਹ ਦੂਜੇ ਪਾਸੇ ਕਰ ਰਹੇ ਹਨ ਤੇ ਆਪਣੇ ਆਪ ਹੀ ਇੱਕ ਦੂਜੇ ਨੂੰ ਸ਼ੇਮ-ਸ਼ੇਮ ਕਹੀ ਜਾਂਦੇ

**Not recorded as ordered by the Chair.

ਹਨ। ਤੁਹਾਡਾ ਮੈਨੀਫੈਸਟੋ ਹੈ ਮੈਂ ਤੁਹਾਨੂੰ ਯਾਦ ਕਰਵਾ ਰਿਹਾ ਹਾਂ। ਸਵੇਰੇ ਇੱਕ ਲਾਈਨ ਤੁਸੀਂ ਸਾਡੀ ਮੈਨੀਫੈਸਟੋ ਦੀ ਪੜ੍ਹ ਕੇ ਸੁਣਾਉਂਦੇ ਸੀ, ਇਹ ਤੁਹਾਡਾ ਮੈਨੀਫੈਸਟੋ ਹੈ ਜਿਸ ਤੋਂ ਤੁਸੀਂ ਮੁਕਰੇ ਸੀ ਜਿਸ ਦੀ ਸਜ਼ਾ ਕਰਕੇ ਅੱਜ ਤੁਸੀਂ ਇੱਥੇ ਖੜ੍ਹੇ ਹੋ। (ਵਿਘਨ, ਸ਼ੋਰ)

**Mr. Chairman:** Please go to your seats, please try to listen. (ਵਿਘਨ, ਸ਼ੋਰ)

**ਡਾਕਟਰ ਦਲਜੀਤ ਸਿੰਘ ਚੀਮਾ:** (ਵਿਘਨ.....ਸ਼ੋਰ) ਦਲਿਤ ਭਰਾਵਾਂ ਨੂੰ ਸ਼ਗਨ ਸਕੀਮ ਤਿਗਣੀ ਕਰਨ ਦਾ ਲਾਰਾ ਲਾਇਆ ਸੀ, ਨੌਜੁਆਨਾਂ ਨੂੰ ਰੁਜ਼ਗਾਰ ਦੇਣ ਦੀ ਗੱਲ ਉਨ੍ਹਾਂ ਨੇ ਕੀਤੀ ਸੀ ਪਰ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਕਿਸੇ ਨੂੰ ਰੁਜ਼ਗਾਰ ਤਾਂ ਕੀ ਦੇਣਾ ਸੀ, ਪੰਜ ਸਾਲ ਲਗਾਤਾਰ ਇਨ੍ਹਾਂ ਦੇ ਸਮੇਂ ਉੱਤੇ ਭਰਤੀ ਜਿਹੜੀ ਹੈ, ਉਹ ਬੰਦ ਰਹੀ ਹੈ। ਅੱਜ ਜਾਖੜ ਸਾਹਿਬ ਪੁੱਛਦੇ ਹਨ ਕਿ 2009 ਤੋਂ 2010 ਵਿੱਚ ਕਿੰਨੀਆਂ ਨੌਕਰੀਆਂ ਮਿਲੀਆਂ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**Mr. Chairman:** Please go to your seats and try to listen.

**ਡਾਕਟਰ ਦਲਜੀਤ ਸਿੰਘ ਚੀਮਾ:** ਮੈਂ ਬੇਨਤੀ ਕਰਦਾ ਹਾਂ ਕਿ ਪਹਿਲਾਂ ਇੱਕ ਆਰ.ਟੀ.ਆਈ. ਪਾਓ ਕਿ 2002 ਤੋਂ 2007 ਤੱਕ ਜਦੋਂ ਪੰਜ ਸਾਲ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਸੀ, ਉਸ ਵੇਲੇ ਦੀ ਜਾਣਕਾਰੀ ਲਿਆ ਕੇ ਇਸ ਹਾਊਸ ਨੂੰ ਦਿਓ ਕਿ ਉਨ੍ਹਾਂ ਪੰਜਾਂ ਸਾਲਾਂ ਵਿੱਚ ਤੁਸੀਂ ਕਿੰਨੀਆਂ ਨੌਕਰੀਆਂ ਪੰਜਾਬ ਦੇ ਲੋਕਾਂ ਨੂੰ ਦਿੱਤੀਆਂ। ਤੁਸੀਂ ਆਪਣੇ ਅੰਦਰ ਝਾਤੀ ਮਾਰੋ। ਸਾਡੀ ਸਰਕਾਰ ਨੇ ਇੱਕ ਲੱਖ ਤੇਰਾਂ ਹਜ਼ਾਰ ਨੌਕਰੀਆਂ ਦਿੱਤੀਆਂ। ਜੇ ਤੁਹਾਨੂੰ ਘੱਟ ਲਗਦੀਆਂ ਹਨ ਤਾਂ ਤੁਸੀਂ 2002 ਤੋਂ ਲੈ ਕੇ 2007 ਤੱਕ ਦਾ ਆਪਣਾ ਰਿਕਾਰਡ ਦੇਖ ਲਓ। ਤੁਹਾਨੂੰ ਆਪਣੇ ਆਪ ਜਵਾਬ ਮਿਲ ਜਾਵੇਗਾ ਕਿ ਪੰਜਾਬ ਦੀ ਜਨਤਾ ਨੇ ਤੁਹਾਨੂੰ ਦੂਹਰੀ ਵਾਰੀ ਸਜ਼ਾ ਜਿਹੜੀ ਹੈ ਉਹ ਕਿਉਂ ਦਿੱਤੀ? ਮਾਨਯੋਗ ਚੇਅਰਮੈਨ ਸਾਹਿਬ, ਇਹ ਥੱਕ ਗਏ ਹਨ।

---

**Not recorded as ordered by the Chair.

## DHARNA

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਬੈਠ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

## MOTION OF THANKS AND DISCUSSION ON GOVERNOR'S ADDRESS *(RESUMPTION)*

**Mr. Chairman:** Please continue. (ਵਿਘਨ) .....(ਸ਼ੋਰ)

**ਡਾਕਟਰ ਦਲਜੀਤ ਸਿੰਘ ਚੀਮਾ:** ਇਹ ਥੱਕ ਗਏ ਹਨ। ਬੈਠ ਜਾਓ। ਗੱਲ ਸੁਣੀ ਜਾਓ। ਜਿੱਥੇ ਥਾਂ ਮਿਲਦੀ ਹੈ, ਬੈਠ ਜਾਓ। ਤੁਹਾਨੂੰ ਕਿਸੇ ਨੂੰ ਇੱਧਰ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਨਹੀਂ ਬੈਠਣ ਦੇਣਾ। ਪੰਜ ਸਾਲ, ਹੋਰ ਜਿੱਥੇ ਮਰਜ਼ੀ ਬੈਠ ਜਾਓ। ਹੋਰ ਕਿਸੇ ਜਗ੍ਹਾ ਮਰਜ਼ੀ ਬੈਠ ਜਾਓ ਪਰ ਨਾਲ ਨਾਲ ਸਾਡੀ ਗੱਲ ਵੀ ਸੁਣੀ ਜਾਓ। ਤੁਹਾਡੀ ਆਵਾਜ਼ ਤੋਂ ਲਗਦਾ ਹੈ ਕਿ ਤੁਸੀਂ ਥੱਕ ਗਏ ਹੋ। ਚੇਅਰਮੈਨ ਸਾਹਿਬ, ਹੁਣ ਤੱਕ ਕੀ ਸੀ ਕਿ ਇੱਕ ਸਹੂਲਤ ਸਰਕਾਰ ਨੇ ਦਿੱਤੀ ਹੁੰਦੀ ਹੈ ਕਿ ਸਾਡਾ ਕੋਈ ਮੁਲਾਜ਼ਮ ਜਿਹੜਾ ਸਾਰੀ ਉਮਰ ਸਰਕਾਰ ਵਾਸਤੇ ਮਿਹਨਤ ਕਰਦਾ ਹੈ, ਜੇ ਕਿਸੇ ਕਾਰਨ ਅਚਾਨਕ ਉਸ ਮੁਲਾਜ਼ਮ ਦੀ ਮੌਤ ਹੋ ਜਾਵੇ ਤੇ ਸਰਕਾਰ ਆਪਣੀ ਜ਼ਿੰਮੇਵਾਰੀ ਸਮਝਦੀ ਹੈ ਕਿ ਉਸ ਦੇ ਕਿਸੇ ਬੱਚੇ ਨੂੰ ਨੌਕਰੀ ਤਰਸ ਦੇ ਆਧਾਰ ਉੱਤੇ ਦੇਵੇ ਤਾਂ ਕਿ ਉਸ ਦਾ ਘਰ ਚਲਦਾ ਰਹੇ ਪਰ ਇਹ ਵੀਰ ਇੱਥੇ ਤਾਂ ਖੜ੍ਹੇ ਹਨ ਕਿ ਇਨ੍ਹਾਂ ਨੇ ਉਹ ਜਿਹੜਾ ਰਹਿਮ ਦਾ ਕੰਮ ਸੀ ਉਹ ਵੀ ਆਪਣੀ ਸਰਕਾਰ ਵੇਲੇ ਬੰਦ ਕਰ ਦਿੱਤਾ। ਇਸ ਲਈ ਵੀਰੋ ਇਹ ** ** ਨਾਲ ਗੱਲ ਨਹੀਂ ਚੱਲਣੀ। ਹਾਲੇ ਸਫਰ ਬੜਾ ਲੰਮਾ ਹੈ। ਤੁਸੀਂ ਛੇਤੀ ਥੱਕ ਜਾਓਗੇ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਤੁਸੀਂ ਬੈਠ ਜਾਓ, ਦੋ-ਤਿੰਨ ਸਿਆਣੇ ਬੰਦੇ ਬੈਠ ਜਾਓ, ਬਾਕੀ ਵੀ ਬੈਠ ਜਾਓ, ਲੇਕਿਨ ਗੱਲ ਸਾਡੀ ਨਾਲ ਨਾਲ ਸੁਣੀ ਜਾਓ। ਚੇਅਰਮੈਨ ਸਾਹਿਬ, ਮੈਂ ਫਿਰ ਯਾਦ ਕਰਵਾਉਂਦਾ ਹਾਂ ਕਿ 2007 ਦਾ ਉਹ ਸਮਾਂ ਜਦੋਂ ਸਰਕਾਰ ਸਰਕਾਰੀ ਜ਼ਮੀਨਾਂ, ਪੰਚਾਇਤਾਂ ਦੀਆਂ ਜ਼ਮੀਨਾਂ ਨੂੰ ਪ੍ਰਾਈਵੇਟ ਮਲਟੀਨੈਸ਼ਨਲ ਕੰਪਨੀਆਂ ਨੂੰ ਦੇਣ ਲੱਗ ਪਈ ਸੀ। ਪੰਜ ਸਾਲ ਕੈਪਟਨ

---

**Not recorded as ordered by the Chair.

ਅਮਰਿੰਦਰ ਸਿੰਘ ਜੀ ਦੀ ਸਰਕਾਰ ਦਾ ਏਜੰਡਾ ਕੀ ਸੀ ਕਿ ਜਿੰਨੇ ਵੀ ਆਪਣੇ ਸਿਆਸੀ ਵਿਰੋਧੀ ਹਨ ਉਨ੍ਹਾਂ ਤੇ ਇਨ੍ਹਾਂ ਨੇ ਕੇਸ ਦਰਜ ਕੀਤੇ। ਸਾਡੇ ਮੰਤਰੀ ਸਾਹਿਬਾਨ ਉੱਤੇ ਕੇਸ ਦਰਜ ਕੀਤੇ। ਸਾਡੇ ਐਮ.ਐਲ.ਏ. ਸਾਹਿਬਾਨ ਉੱਤੇ ਕੇਸ ਦਰਜ ਕੀਤੇ ਗਏ। ਸਾਡੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਉੱਤੇ ਇਨ੍ਹਾਂ ਨੇ ਕੇਸ ਦਰਜ ਕੀਤੇ। ਸਰਦਾਰ ਸੁਖਬੀਰ ਸਿੰਘ ਬਾਦਲ ਉੱਤੇ ਇਨ੍ਹਾਂ ਨੇ ਕੇਸ ਦਰਜ ਕੀਤੇ। ਸਾਡੇ ਸੂਬੇ ਦੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਹੋਰਾਂ ਤੇ ਇਨ੍ਹਾਂ ਨੇ ਝੂਠੇ ਕੇਸ ਦਰਜ ਕੀਤੇ। ਇੱਥੋਂ ਤੱਕ ਕਿ ਸਾਡੇ ਸਤਿਕਾਰਯੋਗ ਬੀਬੀ ਜੀ ਭਾਵੇਂ ਉਹ ਅੱਜ ਸਾਡੇ ਵਿੱਚ ਨਹੀਂ ਹਨ। ਇਨ੍ਹਾਂ ਨੇ ਇੰਨੀ ਵੀ ਉਦੋਂ ਲਾਜ ਨਹੀਂ ਰੱਖੀ ਕਿ ਉਨ੍ਹਾਂ ਦੇ ਉੱਤੇ ਵੀ ਇਨ੍ਹਾਂ ਨੇ ਝੂਠੇ ਕੇਸ ਦਰਜ ਕੀਤੇ। ਅੱਜ ਅਦਾਲਤਾਂ ਦੇ ਫੈਸਲੇ ਸਾਹਮਣੇ ਹਨ। ਜਿਹੜੇ ਝੂਠੇ ਕੇਸ ਇਨ੍ਹਾਂ ਵੀਰਾਂ ਨੇ ਦਰਜ ਕੀਤੇ ਸੀ, ਉਨ੍ਹਾਂ ਉੱਤੇ ਅਦਾਲਤਾਂ ਦੇ ਫੈਸਲੇ ਆ ਚੁੱਕੇ ਹਨ। ਅਦਾਲਤਾਂ ਮੰਨ ਚੁੱਕੀਆਂ ਹਨ ਕਿ ਉਹ ਜਿਹੜੇ ਕੇਸ ਹਨ, ਉਹ ਝੂਠੇ ਸੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**Mr. Chairman:** Please go to your seats. Try to listen.

**ਡਾਕਟਰ ਦਲਜੀਤ ਸਿੰਘ ਚੀਮਾ:** ਇਹ ** ਦੇ ਨਾਲ ਪੰਜਾਬ ਦੀ ਜਨਤਾ ਵਿੱਚ ਸੱਚਾ ਹੋਣਾ ਚਾਹੁੰਦੇ ਹਨ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਕਦੀ ਵੀ ਸੰਭਵ ਨਹੀਂ ਹੋ ਸਕਦਾ। ਚੇਅਰਮੈਨ ਸਾਹਿਬ, ਇਹ ਉਦੋਂ ਦੇ ਹਾਲਾਤ ਯਾਦ ਕਰਨ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੰਜਾਬ ਵਿੱਚ ਇਲੈਕਸ਼ਨ ਸੀ। ਸਾਨੂੰ ਮਜਬੂਰ ਹੋ ਕੇ ਆਪਣੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਹਰਿਆਣੇ ਵਿੱਚ ਲੈ ਕੇ ਜਾਣੇ ਪਏ ਸੀ। ਇਹ ਅਮਨ ਤੇ ਕਾਨੂੰਨ ਦੀ ਵਿਵਸਥਾ ਹੈ ਜਿਹੜੀ ਇਨ੍ਹਾਂ ਦੇ ਪੰਜ ਸਾਲ ਦੇ ਰਾਜ ਦੇ ਵਿੱਚ ਸੀ ਕਿ ਸਾਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਚੁਣੇ ਹੋਏ ਆਪਣੇ ਮੈਂਬਰ, ਉਸ ਵੇਲੇ ਜਿਹੜੇ ਪੰਜਾਬ ਵਿੱਚ ਮਹਿਫੂਜ਼ ਨਹੀਂ ਸੀ, ਉਨ੍ਹਾਂ ਨੂੰ ਮਹੀਨਾਬੱਧੀ ਦੂਜੀ ਸਟੇਟ ਵਿੱਚ ਜਾ ਕੇ ਸਾਨੂੰ ਰੱਖਣਾ ਪਿਆ ਪਰ ਫਿਰ ਵੀ ਇਨ੍ਹਾਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਕਬਜ਼ਾ ਕਰਨ ਦੀ ਜਿਹੜੀ ਕੋਸ਼ਿਸ਼ ਸੀ ਉਹ ਕਿਸੇ ਵੀ ਤਰੀਕੇ ਨਾਲ ਸਫ਼ਲ ਨਹੀਂ ਹੋ ਸਕੀ। ਇਹ ਹਾਲਾਤ ਸੀ, ਚੇਅਰਮੈਨ ਸਾਹਿਬ, ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਆਪਣਾ ਰਾਜ ਭਾਗ ਸੰਭਾਲਿਆ ਸੀ, ਸੂਬੇ ਦੀ ਉਸ ਵੇਲੇ ਆਰਥਿਕ ਹਾਲਾਤ

---

**Not recorded as ordered by the Chair.

**[ਡਾਕਟਰ ਦਲਜੀਤ ਸਿੰਘ ਚੀਮਾ]**

ਬੇਹੱਦ ਮਾੜੀ ਸੀ ਪਰ ਉੱਥੋਂ ਸ਼ੁਰੂ ਕਰਕੇ ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਦੀ 2007 ਵਿੱਚ ਸਰਕਾਰ ਬਣੀ ਤੇ ਪਹਿਲਾਂ ਕੰਮ ਉਨ੍ਹਾਂ ਨੇ ਕੀਤਾ ਕਿ ਜੋ ਵਾਅਦੇ ਪਹਿਲਾਂ ਪੰਜਾਬ ਦੀ ਜਨਤਾ ਨਾਲ ਕਰਕੇ ਆਏ ਸਨ ਉਹ ਵਾਅਦੇ ਪਹਿਲੇ ਸਾਲ ਵਿੱਚ ਹੀ ਪੂਰੇ ਕੀਤੇ। ਸਭ ਤੋਂ ਪਹਿਲਾਂ ਅਸੀਂ ਲੋਕਾਂ ਨੂੰ ਕਹਿ ਕੇ ਆਏ ਸੀ ਕਿ ਜੇ ਸਾਡਾ ਰਾਜ-ਭਾਗ ਬਣਿਆ ਤਾਂ ਅਸੀਂ ਕਿਸਾਨਾਂ ਦੇ ਬਿਜਲੀ ਦੇ ਬਿੱਲ ਮੁਆਫ ਕਰਾਂਗੇ (ਸ਼ੋਰ) ਅੱਜ ਮੈਂ ਪੁੱਛਣਾ ਚਾਹੁੰਦਾ ਹਾਂ ਜਾਖੜ ਸਾਹਿਬ ਨੂੰ ਕਿ ਕੋਈ ਇੱਕ ਵੀ ਉਦਾਹਰਨ ਦੇ ਦੇਣ ਕਿ ਪੰਜਾਬ ਦੇ ਕਿਸੇ ਕਿਸਾਨ ਨੂੰ ਬਿਜਲੀ ਦਾ ਬਿੱਲ ਦੇਣਾ ਪਿਆ ਹੋਵੇ ਪਰ ਇਨ੍ਹਾਂ ਕੋਲ ਉਸ ਵਾਸਤੇ ਕੋਈ ਜਵਾਬ ਨਹੀਂ ਹੋਵੇਗਾ। ਜਿਹੜੀ ਚੁੰਗੀ ਇਹ ਦੁਬਾਰਾ ਲਗਾ ਕੇ ਗਏ ਸੀ, ਸਾਡੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਦੁਬਾਰਾ ਮਾਨਯੋਗ ਚੇਅਰਮੈਨ ਸਾਹਿਬ ਫਿਰ ਵਪਾਰੀਆਂ ਨੂੰ ਚੁੰਗੀ ਤੋਂ ਰਾਹਤ ਦਿੱਤੀ। ਦਲਿਤ ਪਰਿਵਾਰਾਂ ਨੂੰ ਅਸੀਂ ਕਿਹਾ ਸੀ ਕਿ 200 ਯੂਨਿਟ ਬਿਜਲੀ ਦੇ ਮੁਆਫ਼ ਕਰਾਂਗੇ ਔਰ ਤੁਹਾਡੇ ਸਾਹਮਣੇ ਹੈ ਕਿ ਪਿਛਲੇ ਪੰਜ ਸਾਲ ਵੀ ਮੁਆਫ ਕੀਤੇ ਹਨ ਅਤੇ ਹੁਣ ਤੱਕ ਵੀ ਉਹ 200 ਯੂਨਿਟ ਦੀ ਮੁਆਫ਼ੀ ਹੈ। ਉਨ੍ਹਾਂ ਨੂੰ ਨਿਰੰਤਰ ਫਰੀ ਯੂਨਿਟ ਦਿੱਤੇ ਜਾ ਰਹੇ ਹਨ। ਚੇਅਰਮੈਨ ਸਾਹਿਬ, ਅਸੀਂ ਪਿਛਲੀ ਸਰਕਾਰ ਵੇਲੇ ਮੈਨੀਫੈਸਟੋ ਲਿਆਂਦਾ ਸੀ ਕਿ ਜੇ ਸਾਡੀ ਸਰਕਾਰ ਬਣੀ ਤਾਂ ਅਸੀਂ 4/- ਰੁਪਏ ਕਿਲੋ ਆਟਾ ਅਤੇ 20/ - ਰੁਪਏ ਕਿਲੋ ਦਾਲ ਪੰਜਾਬ ਦੀ ਜਨਤਾ ਨੂੰ ਦਿਆਂਗੇ। (ਸ਼ੋਰ) ਇਹ ਸਾਡੇ ਵੀਰ ਉਸ ਵੇਲੇ ਮਜ਼ਾਕ ਕਰਦੇ ਸਨ ਕਿ ਇਹ ਕੰਮ ਕਿਸੇ ਵੀ ਤਰੀਕੇ ਨਾਲ ਸੰਭਵ ਨਹੀਂ ਪਰ ਅੱਜ ਮੈਂ ਇਨ੍ਹਾਂ ਵੀਰਾਂ ਨੂੰ ਜਿਹੜੇ ਬਿਨਾਂ ਕਿਸੇ ਕਾਰਨ ਨਾਅਰੇ ਲਗਾ ਰਹੇ ਹਨ, ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੱਚਾਈ ਨਹੀਂ ਕਿ ਪਿਛਲੇ 5 ਸਾਲ ਵੀ ਤੇ ਹੁਣ ਵੀ 16 ਲੱਖ ਪਰਿਵਾਰਾਂ ਨੂੰ 4/- ਰੁਪਏ ਕਿਲੋ ਆਟਾ ਅਤੇ 20/- ਰੁਪਏ ਕਿਲੋ ਦਾਲ ਸਰਕਾਰ ਦੀ ਸਕੀਮ ਤਹਿਤ ਨਿਰੰਤਰ ਦਿੱਤੀ ਜਾ ਰਹੀ ਹੈ। ਇਸੇ ਤਰਾਂ, ਚੇਅਰਮੈਨ ਸਾਹਿਬ, ਅਸੀਂ ਬਜ਼ੁਰਗਾਂ ਨੂੰ ਵਾਅਦਾ ਕਰਕੇ ਆਏ ਸੀ ਕਿ ਸਾਡੀ ਸਰਕਾਰ ਆਉਣ ਤੇ ਤੁਹਾਨੂੰ 250/- ਰੁਪਏ ਪੈਨਸ਼ਨ ਦਿੱਤੀ ਜਾਵੇਗੀ। ਕੋਈ ਇੱਕ ਉਲ੍ਹਾਮਾ ਨਹੀਂ ਦੇ ਸਕਦੇ। ਇਸ ਪੈਨਸ਼ਨ ਵਾਸਤੇ ਜਿੰਨੇ ਵੀ ਯੋਗ ਸਨ, ਉਨ੍ਹਾਂ ਨੂੰ ਲਗਾਤਾਰ 5 ਸਾਲ ਬਜ਼ੁਰਗਾਂ ਨੂੰ ਵੀ, ਵਿਧਵਾਵਾਂ ਨੂੰ ਵੀ, ਅੰਗਹੀਣਾਂ ਨੂੰ ਵੀ, ਉਹ ਸਾਰੀਆਂ ਦੀਆਂ ਸਾਰੀਆਂ ਪੈਨਸ਼ਨਾਂ ਦਿੱਤੀਆਂ ਹਨ ਔਰ ਇਹ ਸਾਡੇ ਵੀਰ ਕਹਿੰਦੇ ਸਨ ਕਿ ਖਜ਼ਾਨਾ ਖ਼ਾਲੀ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਉਸੇ ਖਜ਼ਾਨੇ ਨੂੰ ਭਰ ਕੇ ਮੁਲਾਜ਼ਮਾਂ ਨੂੰ ਪੇਅ ਕਮਿਸ਼ਨ

ਦੀ ਰਿਪੋਰਟ ਵੀ ਜਾਰੀ ਕੀਤੀ। ਜਿਹੜੇ ਉਨ੍ਹਾਂ ਦੇ ਏਰੀਅਰ ਬਣਦੇ ਸਨ ਉਹ ਵੀ ਉਨ੍ਹਾਂ ਨੂੰ ਦਿੱਤੇ। ਜਿਹੜੀ 4-9-14 ਸਾਲ ਦੀ ਪਰਮੋਸ਼ਨ ਸਕੀਮ ਸੀ, ਉਹ ਵੀ ਮੁਲਾਜ਼ਮਾਂ ਨੂੰ ਦਿੱਤੀ ਔਰ.....(ਸ਼ੋਰ)

**ਸ਼੍ਰੀ ਸਭਾਪਤੀ:** Please go to your seats.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ।)

**ਡਾਕਟਰ ਦਲਜੀਤ ਸਿੰਘ ਚੀਮਾ:** ਚੇਅਰਮੈਨ ਸਾਹਿਬ, ਜਿਹੜਾ ਵਿਭਾਗਾਂ ਵਿੱਚ ਤਰੱਕੀਆਂ ਦਾ ਮਸਲਾ ਸੀ, ਉਹ ਵੀ ਸਾਡੀ ਸਰਕਾਰ ਨੇ ਹੱਲ ਕੀਤਾ। ਅੱਜ ਇਸ ਦੀ ਹੀ ਬਦੌਲਤ ਹੈ ਕਿ ਸਰਕਾਰ ਦੁਬਾਰਾ ਤੁਹਾਡੇ ਸਾਹਮਣੇ ਉਸੇ ਮੈਜਾਰਟੀ ਨਾਲ ਬਣ ਕੇ ਫਿਰ ਆਈ ਹੈ ਔਰ ਮਾਨਯੋਗ ਚੇਅਰਮੈਨ ਸਾਹਿਬ, ਜਿਹੜੇ ਕੰਮ ਸਾਡੀ ਸਰਕਾਰ ਨੇ ਕੀਤੇ ਉਸ ਦੀ ਲਿਸਟ ਹਾਲੇ ਹੋਰ ਲੰਮੀ ਹੈ। ਅਸੀਂ ਸਾਇਕਲਾਂ ਦਾ ਵਾਅਦਾ ਆਪਣੇ ਮੈਨੀਫੈਸਟੋ ਵਿੱਚ ਕੀਤਾ ਸੀ। ਭਾਵੇਂ ਇਹ ਵਾਅਦਾ ਪਿਛਲੇ ਸਾਲ ਪੂਰਾ ਕੀਤਾ ਸੀ ਲੇਕਿਨ ਜਦੋਂ ਮੁੱਖ ਮੰਤਰੀ ਸਾਹਿਬ ਨੂੰ ਮਹਿਸੂਸ ਹੋਇਆ ਕਿ ਬੱਚੀਆਂ ਨੂੰ ਪੜ੍ਹਾਉਣ ਵਾਸਤੇ, ਉਤਸ਼ਾਹਤ ਕਰਨ ਵਾਸਤੇ ਉਨ੍ਹਾਂ ਨੂੰ ਦੂਰ ਸਕੂਲਾਂ ਵਿੱਚ ਜਾਣ ਵਾਸਤੇ ਇਹ ਸਹੂਲਤ ਬਹੁਤ ਲਾਹੇਵੰਦ ਸਾਬਤ ਹੋ ਸਕਦੀ ਹੈ ਤੇ 12ਵੀਂ ਦੀਆਂ ਜਿਹੜੀਆਂ ਬੱਚੀਆਂ ਹਨ, ਉਨ੍ਹਾਂ ਨੂੰ ਮੁਫ਼ਤ ਸਾਈਕਲ ਸਕੂਲਾਂ ਵਿੱਚ ਜਾ ਕੇ ਸਾਡੀ ਸਰਕਾਰ ਨੇ ਦਿੱਤੇ। ਇਹ ਵੀਰ ਜਿਹੜੇ ਸਾਹਮਣੇ ਖੜ੍ਹੇ ਹਨ, ਇਹ ਚੰਗੀ ਤਰ੍ਹਾਂ ਨਾਲ ਇਸ ਨੂੰ ਜਾਣਦੇ ਹਨ ਔਰ ਬੱਚੀਆਂ ਦੀ ਪੜ੍ਹਾਈ ਨੂੰ ਉਤਸ਼ਾਹਤ ਕਰਨ ਵਾਸਤੇ....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ।)

**ਡਾਕਟਰ ਦਲਜੀਤ ਸਿੰਘ ਚੀਮਾ:** ਡੇਢ ਘੰਟਾ ਬੋਲਾਂ ਤਾਂ ਤੁਸੀਂ (ਕਾਂਗਰਸ ਪਾਰਟੀ ਦੇ ਨਾਅਰੇ ਮਾਰ ਰਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਦੇਖੀ ਜਾਣਾ ਹੈ। ਜਿੱਥੇ ਥਾਂ ਮਿਲਦੀ ਹੈ, ਤੁਸੀਂ ਉੱਥੇ ਹੀ ਬਹਿ ਜਾਓ। ਤੁਹਾਡੇ ਕਰਮਾਂ ਵਿੱਚ ਹੀ ਇਹੀ ਕੁਝ ਹੈ। ਇਸ ਵਿੱਚ ਅਸੀਂ ਕੀ ਕਰ ਸਕਦੇ ਹਾਂ। ਜਿੱਥੇ ਥਾਂ ਮਿਲਦੀ ਹੈ, ਕੋਈ ਗੱਲ ਨਹੀਂ, ਬਹਿ ਜਾਓ। ਜੇ ਤੁਸੀਂ ਪਹਿਲਾਂ ਅੱਛੇ ਕੰਮ ਕਰ ਲੈਂਦੇ ਤਾਂ ਦੁਬਾਰਾ ਨਾਅਰੇ ਮਾਰਨ ਦੀ ਲੋੜ ਨਹੀਂ ਪੈਣੀ ਸੀ।

**Mr. Chairman:** Please try to go to your seats.

---

**Not recorded as ordered by the Chair.

**ਡਾਕਟਰ ਦਲਜੀਤ ਸਿੰਘ ਚੀਮਾ:** ਮੈਂ 11.00 ਵਜੇ ਤੋਂ ਲੈ ਕੇ 5.00 ਵਜੇ ਤੱਕ ਵਾਲੀ ਸਰਕਾਰ ਦੇ ਕੰਮ ਦੱਸਣ ਲੱਗਾ ਹਾਂ (ਵਿਘਨ...ਸ਼ੋਰ.......) ਤੁਸੀਂ ਮੇਰੀ ਗੱਲ ਧਿਆਨ ਨਾਲ ਸੁਣ ਲਓ। ਇਹ ਤੁਹਾਡੇ ਵਿੱਚੋਂ ਕਈਆਂ ਦੇ ਕੰਮ ਆਉਣ ਵਾਲੀ ਗੱਲ ਹੈ। ਇਹ ਤੁਹਾਡੀ ਸਰਕਾਰ ਦੀ ਹੀ ਗੱਲ ਹੈ। ਮੈਂ ਇੱਕ ਵਾਰ ਫਿਰ ਦੱਸਣ ਲੱਗਾ ਹਾਂ। ਜਾਖੜ ਸਾਹਿਬ, ਪਲੀਜ਼ ਮੇਰੀ ਗੱਲ ਸੁਣ ਲਓ। ਤੁਹਾਡੀ ਸਰਕਾਰ ਦਾ ਲੋਕਾਂ ਵਿੱਚ ਉਸ ਵੇਲੇ ਅਕਸ ਕੀ ਸੀ? ਤੁਸੀਂ ਆਪਣੀ ਪਿਛਲੀ ਮੌਜ-ਮਸਤੀ ਵਾਲੀ ਸਰਕਾਰ ਦੀ ਗੱਲ ਤਾਂ ਸੁਣ ਲਓ। (ਵਿਘਨ....ਸ਼ੋਰ....)

**Mr. Chairman:** Please try to listen. ਜਿਸ ਤਰ੍ਹਾਂ ਪਹਿਲਾਂ ਗਵਰਨਰ ਸਾਹਿਬ ਦਾ ਭਾਸ਼ਣ ਸੁਣਿਆ ਹੈ, ਉਸੇ ਤਰ੍ਹਾਂ ਹੀ ਅੱਜ ਵੀ ਸੁਣਨ ਦੀ ਕੋਸ਼ਿਸ਼ ਕਰੋ।

**ਡਾਕਟਰ ਦਲਜੀਤ ਸਿੰਘ ਚੀਮਾ:** ਪਿੰਕੀ ਜੀ, ਤੁਸੀਂ ਤਾਂ ਸਿਆਣੇ ਹੋ, ਤੁਸੀਂ ਇਨ੍ਹਾਂ ਨੂੰ ਸਮਝਾਓ। ਜਿੰਨੀ ਕੁ ਅੱਜ ਸੁਣਨੀ ਹੈ, ਅੱਜ ਸੁਣ ਲਓ, ਬਾਕੀ ਮੈਂ ਕੱਲ੍ਹ ਨੂੰ ਸੁਣਾ ਦਿਆਂਗਾ। ਇਸੇ ਤਰ੍ਹਾਂ, ਮਾਨਯੋਗ ਚੇਅਰਮੈਨ ਸਾਹਿਬ, ਜਿਹੜਾ ਵੱਡਾ ਕੰਮ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੀਤਾ, ਉਹ ਹੈ ਬਠਿੰਡੇ ਰਿਫਾਈਨਰੀ ਦਾ, ਪਿਛਲੀ ਸਰਕਾਰ ਦੇ ਸਮੇਂ ਵਿੱਚ ਸ਼੍ਰੀ ਵਾਜਪਾਈ ਸਾਹਿਬ ਦੀ ਸਮੇਂ ਦੀ ਸਰਕਾਰ ਵੇਲੇ ਉਹ ਪ੍ਰਾਜੈਕਟ ਸ਼ੁਰੂ ਹੋਇਆ ਸੀ ਲੇਕਿਨ ਫੇਰ ਪੰਜ ਸਾਲ ਸਾਡੇ ਇਨ੍ਹਾਂ ਵੀਰਾਂ ਦਾ ਰਾਜ ਆ ਗਿਆ, ਇਨ੍ਹਾਂ ਨੇ ਸਾਰਾ ਮਾਮਲਾ ਖਟਾਈ ਦੇ ਵਿੱਚ ਪਾ ਦਿੱਤਾ ਸੀ ਪਰ ਅੱਜ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਮਿਹਨਤ ਸਦਕਾ 21,000 ਕਰੋੜ ਰੁਪਏ ਦਾ ਉਹ ਪ੍ਰਾਜੈਕਟ ਚਾਲੂ ਹੋ ਚੁੱਕਿਆ ਹੈ। ਜਿੱਥੇ ਅੱਜ ਪੰਜਾਬ ਦੇ ਲੋਕਾਂ ਦੀਆਂ ਬਾਕੀ ਲੋੜਾਂ ਵੀ ਪੂਰੀਆਂ ਕੀਤੀਆਂ ਹਨ ਉੱਥੇ ਜਿਹੜੇ ਬਹੁਤ ਵੱਡੇ ਇਤਿਹਾਸਿਕ ਕੰਮ ਹੋਏ ਹਨ ਜਿਹੜੀ ਸਾਡੀ ਪੰਜਾਬ ਦੀ ਨੌਜਵਾਨ ਪੀੜ੍ਹੀ ਹੈ ਉਸ ਨੂੰ ਆਪਣੇ ਵਿਰਸੇ ਦੇ ਨਾਲ....

---

## EXTENSION OF TIME OF THE SITTING OF THE HOUSE

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਇੱਕ ਮਿੰਟ ਪਲੀਜ਼ ਠਹਿਰਨਾ। ਹਾਊਸ ਦਾ ਸਮਾਂ 2.30 ਵਜੇ ਤੱਕ ਹੈ। ਜੇਕਰ ਸਦਨ ਦੀ ਇਜਾਜ਼ਤ ਹੋਵੇ ਤਾਂ ਸਦਨ ਦਾ ਸਮਾਂ ਅੱਧਾ ਘੰਟਾ ਹੋਰ ਵਧਾ ਲਿਆ ਜਾਵੇ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਸ਼੍ਰੀ ਸਭਾਪਤੀ:** ਹੁਣ ਸਦਨ ਦਾ ਸਮਾਂ ਅੱਧਾ ਘੰਟਾ ਹੋਰ ਵਧਾਇਆ ਜਾਂਦਾ ਹੈ।

---

## MOTION OF THANKS AND DISCUSSION ON GOVERNOR'S ADDRESS *(RESUMPTION)*

**ਡਾਕਟਰ ਦਲਜੀਤ ਸਿੰਘ ਚੀਮਾ:** ਇਕੱਲਾ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦੀਆਂ ਲੋੜਾਂ ਹੀ ਪੂਰੀਆਂ ਨਹੀਂ ਕੀਤੀਆਂ ਸਗੋਂ ਜਿਹੜਾ ਬਹੁਤ ਵੱਡਾ ਇਤਿਹਾਸਿਕ ਕਾਰਜ ਸਰਦਾਰ ਬਾਦਲ ਸਾਹਿਬ ਨੇ ਕੀਤਾ ਕਿ ਸ੍ਰੀ ਆਨੰਦਪੁਰ ਸਾਹਿਬ ਦੀ ਧਰਤੀ ਉੱਤੇ ਵਿਰਾਸਤ-ਏ-ਖਾਲਸਾ ਦੀ ਸਥਾਪਨਾ ਕੀਤੀ ਉਹ ਆਪਣੇ ਆਪ ਵਿੱਚ ਸਰਕਾਰ ਦੀ ਬੜੀ ਵੱਡੀ ਇਤਿਹਾਸਿਕ ਪ੍ਰਾਪਤੀ ਹੈ। (ਵਿਘਨ........ਸ਼ੋਰ) ਇਕੱਲਾ ਸ੍ਰੀ ਆਨੰਦਪੁਰ ਸਾਹਿਬ ਦਾ ਪ੍ਰਾਜੈਕਟ ਹੀ ਨਹੀਂ ਬਣਾਇਆ ਸਗੋਂ ਉਸ ਦੇ ਨਾਲ ਬਾਬਾ ਬੰਦਾ ਸਿੰਘ ਜੀ ਬਹਾਦਰ ...........(ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ:** ਚੇਅਰਮੈਨ ਸਾਹਿਬ, ਹਾਊਸ ਦਾ ਸਮਾਂ 4 ਘੰਟੇ ਲਈ ਹੋਰ ਐਕਸਟੈਂਡ ਕਰ ਦਿਓ।

**Mr. Chairman:** Please try to go to your seats and listen. (ਵਿਘਨ........ਸ਼ੋਰ......)

**ਡਾਕਟਰ ਦਲਜੀਤ ਸਿੰਘ ਚੀਮਾ:** ਇਕੱਲਾ ਵਿਰਾਸਤ-ਏ-ਖਾਲਸਾ ਦੀ ਸਥਾਪਨਾ ਹੀ ਨਹੀਂ ਕੀਤੀ ਸਗੋਂ ਇਸ ਦੇ ਨਾਲ ਹੀ ਚੱਪੜਚਿੜੀ ਵਿੱਚ ਜਿੱਥੇ ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਇੱਕ ਬਹੁਤ ਵੱਡਾ ਯੁੱਧ ਕੀਤਾ ਸੀ ਉੱਥੇ ਚੱਪੜਚਿੜੀ ਦੇ ਮੈਦਾਨ ਵਿੱਚ ਵੀ ਉਨ੍ਹਾਂ ਮਹਾਨ ਸ਼ਹੀਦਾਂ ਦੀ ਯਾਦਗਾਰ ਬਣਾਈ। ਇਸੇ ਤਰ੍ਹਾਂ ਵੱਡਾ ਘੱਲੂਘਾਰਾ ਜਿੱਥੇ 35,000 ਤੋਂ ਵੱਧ ਸਿੰਘ-ਸਿੰਘਣੀਆਂ ਅਤੇ ਬੱਚੇ ਸ਼ਹੀਦ ਹੋਏ ਉਨ੍ਹਾਂ ਦੀ ਯਾਦਗਾਰ ਵੀ ਇਸ ਸਰਕਾਰ ਨੇ ਬਣਾਈ ਔਰ ਗੁਰਦਾਸਪੁਰ ਵਿੱਚ ਕਾਹਨੂੰਵਾਨ ਵਿੱਚ ਛੋਟਾ ਘੱਲੂਘਾਰਾ ਜਿੱਥੇ 10,000 ਤੋਂ ਵੱਧ ਸਿੰਘ-ਸਿੰਘਣੀਆਂ ਅਤੇ ਬੱਚੇ ਸ਼ਹੀਦ ਹੋਏ ਸੀ ਉੱਥੇ ਵੀ ਉਨ੍ਹਾਂ ਦੀ ਯਾਦ ਵਿੱਚ ਇੱਕ ਬਹੁਤ ਵੱਡੀ ਯਾਦਗਾਰ ਬਣਾਈ। ਇਸੇ ਤਰ੍ਹਾਂ ਇੱਕ ਵੱਡਾ ਮਹਾਨ ਕਾਰਜ ਇਸ ਸਰਕਾਰ ਨੇ ਕੀਤਾ (ਵਿਘਨ.....ਸ਼ੋਰ.....) ਇਹ ਸਾਡੇ ਵੀਰ ਸੁਣ ਨਹੀਂ ਸਕਦੇ, ਉਹ ਹੈ ਬਿਜਲੀ । ਜਿਸ ਦਿਨ ਸਾਡੀ ਸਰਕਾਰ ਬਣੀ ਸੀ ਉਸ ਦਿਨ ਦੀ ਡਿਮਾਂਡ 9200 ਮੈਗਾਵਾਟ ਸੀ ਔਰ ਸਾਡੀ ਜੈਨਰੇਸ਼ਨ ਕੈਪੇਸਿਟੀ 6,000 ਮੈਗਾਵਾਟ ਸੀ ਉਸ ਦਿਨ .......(ਵਿਘਨ.......ਸ਼ੋਰ)

**Mr. Chairman:** Please go to your seats.

**ਡਾਕਟਰ ਦਲਜੀਤ ਸਿੰਘ ਚੀਮਾ:** ਇਸ ਦਾ ਸਿਹਰਾ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੂੰ ਜਾਂਦਾ ਹੈ। ਉਨ੍ਹਾਂ ਨੇ ਤਿੰਨ ਥਰਮਲ ਪਲਾਂਟ-ਇੱਕ ਰਾਜਪੁਰਾ ਵਿੱਚ, ਦੂਜਾ ਤਲਵੰਡੀ ਸਾਬੋ ਵਿੱਚ ਅਤੇ ਤੀਸਰਾ ਗੋਇੰਦਵਾਲ ਸਾਹਿਬ ਵਿਖੇ ਸਥਾਪਤ ਕਰਨ ਦਾ ਕੰਮ ਤੇਜ਼ੀ ਨਾਲ ਸ਼ੁਰੂ ਕੀਤਾ। ਮੈਂ ਕਹਿ ਸਕਦਾ ਹਾਂ ਕਿ ਇਨ੍ਹਾਂ ਪਲਾਂਟਾਂ ਦੀ ਕੰਪਲੀਸ਼ਨ ਛੇਤੀ ਹੋ ਰਹੀ ਹੈ। ਉਸ ਤੋਂ ਬਾਅਦ ਪੰਜਾਬ ਬਿਜਲੀ ਦੇ ਖੇਤਰ ਵਿੱਚ ਆਤਮ ਨਿਰਭਰ ਹੋ ਜਾਵੇਗਾ। ਇਕੱਲਾ ਜਨਰੇਸ਼ਨ ਵਧਾਉਣ ਵਾਲੇ ਪਾਸੇ ਹੀ ਧਿਆਨ ਨਹੀਂ ਦਿੱਤਾ, ਜਿਹੜਾ ਸਾਡੇ ਡਿਸਟਰੀਬਿਊਸ਼ਨ ਨੈਟਵਰਕ (...ਸ਼ੋਰ........, ਵਿਘਨ......) ਵਿੱਚ ਭਾਰੀ ਸਮੱਸਿਆ ਸੀ, ਇਸ ਨੂੰ ਠੀਕ ਕਰਨ ਲਈ ਸਾਡੇ ਜਿੰਨੇ ਵੀ ਸਬ-ਸਟੇਸ਼ਨ ਸੀ, ਉਨ੍ਹਾਂ ਨੂੰ ਅੱਪਗਰੇਡ ਕੀਤਾ.... (ਸ਼ੋਰ....) ਤਾਂ ਜੋ ਜਿਹੜੀ ਬਿਜਲੀ ਜਨਰੇਟ ਹੋਣੀ ਹੈ, ਉਹ ਪਿੰਡਾਂ ਤੱਕ ਪਹੁੰਚ ਸਕੇ।

---

## PANDEMONIUM IN THE HOUSE

(ਇਸ ਸਮੇਂ ਸ਼੍ਰੀ ਸੁਨੀਲ ਜਾਖੜ , ਵਿਰੋਧੀ ਧਿਰ ਦੇ ਨੇਤਾ ਟਰੈਜ਼ਰੀ ਬੈਂਚਾਂ ਵੱਲ ਮੂੰਹ ਕਰਕੇ ਖੜ੍ਹੇ ਹੋ ਗਏ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਉੱਚੀ-ਉੱਚੀ ** ਨਾਅਰੇ ਮਾਰਨ ਲੱਗੇ ਤੇ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਗੁਰਚਰਨ ਸਿੰਘ, ਸਰਦਾਰ ਗੁਰਕੀਰਤ ਸਿੰਘ ਕੋਟਲੀ, ਸਰਦਾਰ ਅਜਾਇਬ ਸਿੰਘ ਭੱਟੀ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪੋਜ਼ੀਸ਼ਨ ਪਾਰਟੀ ਦੀਆਂ ਸੀਟਾਂ ਉੱਤੇ ਮੌਜੂਦ ਪੇਪਰ ਮੈਟੀਰੀਅਲ (ਕਿਤਾਬਾਂ) ਚੁੱਕ ਕੇ ਮੇਜ਼ਾਂ ਉੱਤੇ ਵਾਰ-ਵਾਰ ਜ਼ੋਰ-ਜ਼ੋਰ ਨਾਲ ਮਾਰ ਰਹੇ ਸਨ।)

## MOTION OF THANKS AND DISCUSSION ON GOVERNOR'S ADDRESS *(RESUMPTION)*

**ਡਾਕਟਰ ਦਲਜੀਤ ਸਿੰਘ ਚੀਮਾ:** ਜਿਹੜੇ ਟਰਾਂਸਮਿਸ਼ਨ ਲਾਸਿਜ ਸਨ, ਜਿਨ੍ਹਾਂ ਕਾਰਨ ਸਾਡੀ ਬਿਜਲੀ ਕਾਫੀ ਮਾਤਰਾ ਵਿੱਚ ਵੇਸਟ ਹੋ ਜਾਂਦੀ ਸੀ, ਉਨ੍ਹਾਂ ਟਰਾਂਸਮਿਸ਼ਨ ਲਾਸਿਜ ਨੂੰ ਘਟਾਉਣ ਵਾਸਤੇ ਜਿਹੜਾ ਖਰਚ ਕਰਨਾ ਚਾਹੀਦਾ ਸੀ, ਉਹ ਵੀ ਸਾਡੀ ਸਰਕਾਰ ਨੇ ਕੀਤਾ। ਇਨ੍ਹਾਂ ਵੀਰਾਂ (ਆਪੋਜ਼ੀਸ਼ਨ) ਨੂੰ ਅਗਲੇ ਸਾਲ ਪਤਾ ਲੱਗ ਜਾਵੇਗਾ ਕਿ ਇਹ ਪ੍ਰੋਜੈਕਟ ਜਦੋਂ ਕੰਪਲੀਟ ਹੋ ਗਏ ਤਾਂ ਪੰਜਾਬ ਦੇ ਲੋਕ ਇਨ੍ਹਾਂ ਨੂੰ (ਆਪੋਜ਼ੀਸ਼ਨ) ਦੱਸ ਦੇਣਗੇ ਕਿ ਪੰਜਾਬ ਵਿੱਚ ਬਿਜਲੀ 24 ਘੰਟੇ ਮਿਲਣੀ ਸ਼ੁਰੂ ਹੋ ਗਈ ਹੈ। ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਇੱਕ

---

** Expunged as ordered by the Chair.

ਬਹੁਤ ਵੱਡੀ ਦਿੱਕਤ ਸੀ ਕਿ ਲੋਕ ਦਫ਼ਤਰਾਂ ਦੇ ਕੰਮ-ਕਾਜ ਤੋਂ ਸੰਤੁਸ਼ਟ ਨਹੀਂ ਸਨ। ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਸਭ ਤੋਂ ਵਧੀਆ ਕੰਮ ਪਲਾਨ ਕੀਤਾ ਅਤੇ ਉਨ੍ਹਾਂ ਨੇ ਪ੍ਰਸ਼ਾਸਕੀ ਸੁਧਾਰ ਪਹਿਲੀ ਵਾਰ ਪੰਜਾਬ ਵਿੱਚ ਸ਼ੁਰੂ ਕੀਤੇ। ਦਫਤਰਾਂ ਵਿੱਚ ਲੈਂਡ ਰਿਕਾਰਡ ਦਾ ਕੰਪਿਊਟਰੀਕਰਨ ਕੀਤਾ। ਮਾਨਯੋਗ ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿੱਚ ਵੀ ਜ਼ਿਕਰ ਕੀਤਾ ਹੈ ਕਿ ਇਹ ਕਾਰਜ ਬਿਲਕੁਲ ਮੁਕੰਮਲ ਹੋਣ ਵਾਲਾ ਹੈ। ਅੱਜ ਤੁਸੀਂ ਕਿਸੇ ਵੀ ਫਰਦ ਕੇਂਦਰ ਵਿੱਚ ਜਾ ਕੇ ਆਪਣੀ ਫਰਦ ਚਾਹੀਦੀ ਹੋਵੇ ਜਾਂ ਕੋਈ ਰਿਕਾਰਡ ਚਾਹੀਦਾ ਹੋਵੇ, ਉਹ ਹਾਸਲ ਕਰ ਸਕਦੇ ਹੋ। ਮੈਂ ਸਮਝਦਾ ਹਾਂ ਕਿ ਇਹ ਸਾਡੀ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। (ਵਿਘਨ.....) (ਸ਼ੋਰ.......)

**Mr. Chairman:** Please try to go to your seats.

**ਡਾਕਟਰ ਦਲਜੀਤ ਸਿੰਘ ਚੀਮਾ:** ਇਸ ਦੇ ਨਾਲ ਹੀ ਇੱਕ ਹੋਰ ਮਹਾਨ ਕਾਰਜ ਜਿਹੜਾ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਕੀਤਾ, ਉਹ ਕੀਤਾ ਕਿ ਜਿਹੜੀਆਂ ਸਾਡੀਆਂ ਮਾਂ ਖੇਡਾਂ ਹਨ, ਜਿਵੇਂ ਕਬੱਡੀ ਹੈ, ਉਸਨੂੰ ਉੱਚਾ ਚੁੱਕਣ ਵਾਸਤੇ ਅਤੇ ਸਾਡੇ ਬੱਚਿਆਂ ਨੂੰ ਨਸ਼ਿਆਂ ਤੋਂ ਦੂਰ ਕਰਨ ਵਾਸਤੇ ਇਸ ਸਰਕਾਰ ਨੇ ਵਿਸ਼ਵ ਕਬੱਡੀ ਕੱਪ ਕਰਵਾਇਆ। ਤੁਹਾਡੇ ਸਾਹਮਣੇ ਹੈ ਕਿ ਤਿੰਨ ਵਰਲਡ ਕਬੱਡੀ ਕੱਪ ਹੋ ਚੁੱਕੇ ਹਨ ਅਤੇ ਕਰੋੜਾਂ ਰੁਪਏ ਦੇ ਇਨਾਮ ਖਿਡਾਰੀਆਂ ਨੂੰ ਦਿੱਤੇ ਜਾ ਚੁੱਕੇ ਹਨ। ਇਸ ਦੇ ਨਾਲ ਬਹੁਤ ਵੱਡੀ ਪ੍ਰੇਰਨਾ ਸਾਡੀ ਨੌਜਵਾਨ ਪੀੜ੍ਹੀ, ਸਾਡੇ ਬੱਚਿਆਂ ਨੂੰ ਮਿਲੀ ਹੈ। ....(ਸ਼ੋਰ) (.....ਵਿਘਨ..........)

(ਇਸ ਸਮੇਂ ਸਦਨ ਵਿੱਚ ** ਨਾਅਰੇ ਮਾਰ ਰਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪੋਜ਼ੀਸ਼ਨ ਪਾਰਟੀ ਦੀਆਂ ਸੀਟਾਂ ਉੱਤੇ ਮੌਜੂਦ ਲਿਖਤੀ ਮੈਟਰੀਅਲ ਚੁੱਕ-ਚੁੱਕ ਕੇ ਮਾਨਯੋਗ ਚੇਅਰਮੈਨ ਸਾਹਿਬ ਵੱਲ ਜ਼ੋਰ-ਜ਼ੋਰ ਨਾਲ ਵਗਾਹ ਕੇ ਮਾਰਨ ਲੱਗੇ ਜਿਨ੍ਹਾਂ ਨੂੰ ਮਾਰਸ਼ਲ, ਵਾਚ ਐਂਡ ਵਾਰਡ ਅਫਸਰ ਅਤੇ ਵਿਧਾਨ ਸਭਾ ਦਾ ਸਟਾਫ ਰੋਕਣ ਦੀ ਕੋਸ਼ਿਸ਼ ਕਰ ਰਹੇ ਸਨ।)

**Mr. Chairman:** Please don't disturb the House. Please go to your seats. Don't disturb the House and try to go to your seats. I am requesting please don't disturb.

(ਇਸ ਸਮੇਂ ਵੈੱਲ ਆਫ ਦੀ ਹਾਊਸ ਵਿੱਚ ਖੜ੍ਹੇ ਹੋ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ੍ਰੀ ਅਸ਼ਵਨੀ ਸੇਖੜੀ, ਸਰਦਾਰ ਸੁਖਜਿੰਦਰ ਸਿੰਘ, ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ੍ਰੀ ਅਰਵਿੰਦ ਖੰਨਾ, ਸਰਦਾਰ ਅਜਾਇਬ ਸਿੰਘ ਭੱਟੀ, ਸਰਦਾਰ ਜਗਮੋਹਨ ਸਿੰਘ ਕੰਗ, ਸਰਦਾਰ ਪਰਮਿੰਦਰ

---

**Not recorded as ordered by the Chair.

**[Mr. Chairman]**

ਸਿੰਘ ਪਿੰਕੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਲਗਾਤਾਰ ਸਦਨ ਵਿੱਚ ਮਾਨਯੋਗ ਮੈਂਬਰਾਂ ਦੇ ਮੇਜ਼ਾਂ ਤੇ ਪਿਆ ਲਿਖਤੀ ਮੈਟਰੀਅਲ ਚੁੱਕ ਕੇ ਮਾਨਯੋਗ ਸਪੀਕਰ ਦੀ ਚੇਅਰ ਵੱਲ ਸੁੱਟ ਰਹੇ ਸਨ ਅਤੇ ** ਨਾਅਰੇ ਲਗਾ ਰਹੇ ਸਨ। ਮਾਰਸ਼ਲ ਅਤੇ ਵਾਚ ਐਂਡ ਵਾਰਡ ਸਟਾਫ ਵੱਲੋਂ ਸੁੱਟੇ ਜਾ ਰਹੇ ਮੈਟੀਰੀਅਲ ਨੂੰ ਮਾਨਯੋਗ ਸਪੀਕਰ ਦੀ ਚੇਅਰ ਦੁਆਲੇ ਖੜ੍ਹੇ ਹੋ ਕੇ ਰੋਕਣ ਦਾ ਯਤਨ ਕੀਤਾ ਜਾ ਰਿਹਾ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਡਾਕਟਰ ਦਲਜੀਤ ਸਿੰਘ ਚੀਮਾ:** ਇਹ ਕਦੀ ਸਕੂਲ ਗਏ ਹੋਣ ਤੇ ਇਨ੍ਹਾਂ ਨੂੰ ਕਿਤਾਬਾਂ ਦੀ ਕਦਰ ਹੋਵੇ। (ਵਿਘਨ....) (ਸ਼ੋਰ....)

**Mr. Chairman:** Please go to your seats. Please go to your seats.

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਚੇਅਰਮੈਨ ਸਾਹਿਬ, ਇਨ੍ਹਾਂ ਸਾਰਿਆਂ ਨੂੰ ਸਸਪੈਂਡ ਕਰੋ। They should be suspended from the House.

**Mr. Chairman:** Please don't create nuisance. (ਵਿਘਨ....) ਸ਼ੋਰ.....) I request you don't create nuisance in the House. (ਵਿਘਨ........ ਸ਼ੋਰ....)

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੂੰ ਸਸਪੈਂਡ ਕਰੋ। ਇਹ ਡੈਕੋਰਮ ਭੁੱਲ ਗਏ ਹਨ। ਇਨ੍ਹਾਂ ਨੂੰ ਹਾਊਸ ਤੋਂ ਬਾਹਰ ਕਢਵਾਓ। (ਵਿਘਨ) (ਸ਼ੋਰ) ਇਹ ਹਾਊਸ ਵਿੱਚ ਬੈਠਣਾ ਨਹੀਂ ਜਾਣਦੇ। ਇਨ੍ਹਾਂ ਨੂੰ ਸਸਪੈਂਡ ਕਰੋ ਜੀ।

(ਇਸ ਸਮੇਂ ਵੈੱਲ ਆਫ ਦੀ ਹਾਊਸ ਵਿੱਚ ਖੜ੍ਹੇ ਹੋ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਸੇਖੜੀ, ਸਰਦਾਰ ਸੁਖਜਿੰਦਰ ਸਿੰਘ, ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੀ ਅਰਵਿੰਦ ਖੰਨਾ, ਸਰਦਾਰ ਅਜਾਇਬ ਸਿੰਘ ਭੱਟੀ, ਸਰਦਾਰ ਜਗਮੋਹਨ ਸਿੰਘ ਕੰਗ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਲਗਾਤਾਰ ਸਦਨ ਵਿੱਚ ਮਾਨਯੋਗ ਮੈਂਬਰਾਂ ਦੇ ਮੇਜ਼ਾਂ ਤੇ ਪਿਆ ਲਿਖਤੀ ਮੈਟਰੀਅਲ ਚੁੱਕ ਕੇ ਮਾਨਯੋਗ ਸਪੀਕਰ ਦੇ ਆਸਣ ਵੱਲ ਸੁੱਟ ਰਹੇ ਸਨ ਅਤੇ ਨਾਲ ਨਾਲ ** ਨਾਅਰੇ ਲਗਾ ਰਹੇ ਸਨ ਅਤੇ ਮਾਰਸ਼ਲ ਅਤੇ ਵਾਚ ਐਂਡ ਵਾਰਡ ਸਟਾਫ ਵੱਲੋਂ ਸੁੱਟੇ ਜਾ ਰਹੇ ਮੈਟੀਰੀਅਲ ਨੂੰ ਮਾਨਯੋਗ ਸਪੀਕਰ ਦੇ ਆਸਣ ਦੁਆਲੇ ਖੜ੍ਹੇ ਹੋ ਕੇ ਰੋਕਣ ਦਾ ਯਤਨ ਕੀਤਾ ਜਾ ਰਿਹਾ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Not recorded as ordered by the Chair.

**ਡਾਕਟਰ ਦਲਜੀਤ ਸਿੰਘ ਚੀਮਾ:** ਜਾਖੜ ਸਾਹਿਬ, ਮਾੜੀ-ਮੋਟੀ ਹਾਊਸ ਦੀ ਮਾਣ-ਮਰਿਆਦਾ ਰਹਿਣ ਦਿਓ। (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਅਸੀਂ ਸਵੇਰ ਤੋਂ ਹੀ ਦੇਖ ਰਹੇ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਜਦੋਂ ਚੇਅਰ ਵੱਲ ਕਾਪੀਆਂ ਸੁੱਟ ਰਹੇ ਸਨ ਤਾਂ ਇੱਕ ਕਾਪੀ ਲੀਡਰ ਆਫ ਦੀ ਆਪੋਜ਼ੀਸ਼ਨ ਸ਼੍ਰੀ ਸੁਨੀਲ ਜਾਖੜ ਨੂੰ ਲੱਗੀ।)

**ਸੰਸਦੀ ਮਾਮਲੇ ਮੰਤਰੀ:** ਚੇਅਰਮੈਨ ਸਾਹਿਬ, ਦੇਖੋ, ਆਪਣੇ ਲੀਡਰ ਨੂੰ ਹੀ ਕੁੱਟੀ ਜਾਂਦੇ ਹਨ। (ਵਿਘਨ) ਆਪਣੇ ਲੀਡਰ ਨੂੰ ਹੀ ਕੁੱਟੀ ਜਾਂਦੇ ਹਨ।

**ਡਾਕਟਰ ਦਲਜੀਤ ਸਿੰਘ ਚੀਮਾ:** ਇਨ੍ਹਾਂ ਨੂੰ ਆਪੇ ਹੀ ਸਜ਼ਾ ਮਿਲੀ ਜਾਂਦੀ ਹੈ। (ਵਿਘਨ) (ਸ਼ੋਰ) ਮਾਨਯੋਗ ਚੇਅਰਮੈਨ ਸਾਹਿਬ, ਦੱਸੋ ਹਾਊਸ ਕਿਸ ਤਰ੍ਹਾਂ ਚੱਲੇਗਾ? ਇਸ ਤਰ੍ਹਾਂ ਕਿੰਨੀ ਦੇਰ ਹਾਊਸ ਚੱਲ ਸਕਦਾ ਹੈ?

(ਇਸ ਸਮੇਂ ਵੈੱਲ ਆਫ ਦੀ ਹਾਊਸ ਵਿੱਚ ਖੜ੍ਹੇ ਹੋ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਸੇਖੜੀ, ਸਰਦਾਰ ਸੁਖਜਿੰਦਰ ਸਿੰਘ, ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੀ ਅਰਵਿੰਦ ਖੰਨਾ, ਸਰਦਾਰ ਅਜਾਇਬ ਸਿੰਘ ਭੱਟੀ, ਸਰਦਾਰ ਜਗਮੋਹਨ ਸਿੰਘ ਕੰਗ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਲਗਾਤਾਰ ਸਦਨ ਵਿੱਚ ਮਾਨਯੋਗ ਮੈਂਬਰਾਂ ਦੇ ਮੇਜ਼ਾਂ ਤੇ ਪਿਆ ਲਿਖਤੀ ਮੈਟਰੀਅਲ ਚੁੱਕ ਕੇ ਮਾਨਯੋਗ ਸਪੀਕਰ ਦੇ ਆਸਣ ਵੱਲ ਸੁੱਟ ਰਹੇ ਸਨ ਅਤੇ ਨਾਲ ਨਾਲ ** ਨਾਅਰੇ ਲਗਾ ਰਹੇ ਸਨ ਅਤੇ ਮਾਰਸ਼ਲ ਅਤੇ ਵਾਚ ਐਂਡ ਵਾਰਡ ਸਟਾਫ ਵੱਲੋਂ ਸੁੱਟੇ ਜਾ ਰਹੇ ਮੈਟੀਰੀਅਲ ਨੂੰ ਮਾਨਯੋਗ ਸਪੀਕਰ ਦੇ ਆਸਣ ਦੁਆਲੇ ਖੜ੍ਹੇ ਹੋ ਕੇ ਰੋਕਣ ਦਾ ਯਤਨ ਕੀਤਾ ਜਾ ਰਿਹਾ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Chairman:** Please go to your seats. Don't try to disturb the House.

**ਡਾਕਟਰ ਦਲਜੀਤ ਸਿੰਘ ਚੀਮਾ:** ਉਦੋਂ ਧੱਕੇ ਦੇ ਨਾਲ, ਮਨਮਰਜ਼ੀ ਨਾਲ, ਆਪਣੇ ਤਰੀਕੇ ਨਾਲ ਹਾਊਸ ਵਿੱਚ ਬੰਦੇ ਐਂਟਰ ਕਰਵਾਏ। ਉਸ ਤੋਂ ਬਾਅਦ ਵਾਚ ਐਂਡ ਵਾਰਡ ਸਟਾਫ ਜਿਹੜਾ ਹੈ, ਉਨ੍ਹਾਂ ਨੂੰ ਫੜ ਕੇ ਕੁੱਟਣਾ ਸ਼ੁਰੂ ਕਰ ਦਿੱਤਾ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ:** ਤੁਸੀਂ ਹਾਊਸ ਦਾ ਕੀਮਤੀ ਸਮਾਂ ਖਰਾਬ ਕਰ ਰਹੇ ਹੋ। (ਵਿਘਨ) (ਸ਼ੋਰ)

---

**Not recorded as ordered by the Chair.

**ਡਾਕਟਰ ਦਲਜੀਤ ਸਿੰਘ ਚੀਮਾ:** ਮਾਨਯੋਗ ਚੇਅਰਮੈਨ ਸਾਹਿਬ, ਪ੍ਰੈਸ ਵਾਲੇ ਵੀ ਬੈਠੇ ਹਨ। ਉਨ੍ਹਾਂ ਨੂੰ ਵੀ ਪਤਾ ਹੈ ਕਿ ਕਿਸ ਤਰ੍ਹਾਂ ਇਨ੍ਹਾਂ ਨੇ ਵਾਚ ਐਂਡ ਵਾਰਡ ਸਟਾਫ ਦੇ ਬੰਦੇ ਫੜ੍ਹ ਕੇ ਉਨ੍ਹਾਂ ਨੂੰ ਕੁੱਟਿਆ, ਉਨ੍ਹਾਂ ਦੇ ਕੰਨ ਫੜਾਏ ਔਰ ਇੱਥੋਂ ਤੱਕ ਜਿਹੜਾ ਸਾਡਾ ਸ਼੍ਰੋਮਣੀ ਅਕਾਲੀ ਦਲ ਦਾ ਵਿਧਾਨਕਾਰ ਪਾਰਟੀ ਦਾ ਦਫਤਰ ਹੈ, ਉਸ ਦੇ ਵੀ ਦਰਵਾਜ਼ੇ ਭੰਨਣ ਦੀ ਕੋਸ਼ਿਸ਼ ਕੀਤੀ ਲੇਕਿਨ ਅਸੀਂ ਸਮਝਦੇ ਸੀ ਕਿ ਜੋ ਕੁਝ ਸਵੇਰੇ ਕੀਤਾ ਹੈ, ਉਸ ਤੇ ਮਾੜੀ-ਮੋਟੀ ਆਪਣੇ ਆਪ ਸ਼ਰਮ ਮਹਿਸੂਸ ਕਰਨਗੇ ਲੇਕਿਨ ਇਹ ਜਿਹੜਾ ਕੁਝ ਹਾਊਸ ਵਿੱਚ ਕਾਰਾ ਕੀਤਾ ਹੈ, ਇਸ ਤੋਂ ਹੋਰ ਸ਼ਰਮਨਾਕ ਕਾਰਾ ਕੋਈ ਹੋਰ ਹੋ ਨਹੀਂ ਸਕਦਾ। ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ.... (ਵਿਘਨ) (ਸ਼ੋਰ)

**Mr. Chairman:** Try to listen.

**ਡਾਕਟਰ ਦਲਜੀਤ ਸਿੰਘ ਚੀਮਾ:** ਇੰਜ ਲੱਗਦਾ ਹੈ ਕਿ ਇਨ੍ਹਾਂ ਦਾ ਡੈਮੋਕਰੇਸੀ ਵਿੱਚ ਕੋਈ ਵਿਸ਼ਵਾਸ ਨਹੀਂ ਹੈ। ਇਹ ਲੋਕ ਡੈਮੋਕਰੇਸੀ ਦਾ ਕਤਲ ਕਰਨਾ ਚਾਹੁੰਦੇ ਹਨ। ਇਹ ਲੋਕ ਡੈਮੋਕਰੇਸੀ ਨੂੰ ਕੁਚਲਣਾ ਚਾਹੁੰਦੇ ਹਨ। ਇਹ ਲੋਕ ਇਸ ਹਾਊਸ ਦੀ ਮਾਣ-ਮਰਿਆਦਾ ਨੂੰ ਖਤਮ ਕਰਨਾ ਚਾਹੁੰਦੇ ਹਨ। ਇਨ੍ਹਾਂ ਦੀਆਂ ਅਨੁਸ਼ਾਸਨਹੀਣਤਾ ਦੀਆਂ ਜਿਹੜੀਆਂ ਅੱਜ ਦੇ ਦਿਨ ਦੀਆਂ ਘਿਨਾਉਣੀਆਂ ਕਾਰਵਾਈਆਂ ਹਨ, ਇਨ੍ਹਾਂ ਦਾ ਤੁਹਾਨੂੰ ਸਖਤੀ ਦੇ ਨਾਲ ਨੋਟਿਸ ਲੈਣਾ ਚਾਹੀਦਾ ਹੈ ਕਿਉਂਕਿ ਸਾਰੀ ਦੁਨੀਆਂ ਨੇ ਕੱਲ੍ਹ ਨੂੰ ਜਦੋਂ ਦੇਖਣਾ ਹੈ.....(ਵਿਘਨ........ਸ਼ੋਰ......)

**Mr. Chairman:** Please go to your seat.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ਨਾਅਰੇ ਲਗਾਉਂਦਿਆਂ ਮਾਨਯੋਗ ਸਪੀਕਰ ਦੇ ਆਸਣ ਵੱਲ ਵਧਣ ਦਾ ਯਤਨ ਕਰ ਰਹੇ ਸਨ ਅਤੇ ਵਾਚ ਐਂਡ ਵਾਰਡ ਸਟਾਫ ਦੀ ਬਣਾਈ ਮਨੁੱਖੀ ਜ਼ੰਜ਼ੀਰ (Human Chain) ਨਾਲ ਬਹੁਤ ਜ਼ਿਆਦਾ ਧੱਕਾ-ਮੁੱਕੀ ਕਰ ਰਹੇ ਸਨ। ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਡਾਕਟਰ ਦਲਜੀਤ ਸਿੰਘ ਚੀਮਾ:** ਇਹ ਜੋ ਸ਼ਰਮਨਾਕ ਕਾਰਾ ਇਸ ਹਾਊਸ ਵਿੱਚ ਹੋ ਰਿਹਾ ਹੈ, ਇਸ ਤੋਂ ਮਾੜੀ ਹਰਕਤ ਮੇਰੇ ਖ਼ਿਆਲ ਹੈ ਕਿ ਹੋਰ ਕੀ ਹੋ ਸਕਦੀ ਹੈ। ਮਾਨਯੋਗ ਚੇਅਰਮੈਨ ਸਾਹਿਬ, ਇਸ ਤਰ੍ਹਾਂ ਜ਼ਿਆਦਾ ਦੇਰ ਹਾਊਸ ਚੱਲ ਨਹੀਂ ਸਕਦਾ। (ਵਿਘਨ) (ਸ਼ੋਰ) ਮੈਂ ਬੇਨਤੀ ਕਰਦਾ ਹਾਂ ਕਿ ਸਖਤੀ ਨਾਲ ਇਨ੍ਹਾਂ ਤੇ ਕਾਰਵਾਈ ਹੋਣੀ ਚਾਹੀਦੀ ਹੈ। ਪ੍ਰੈਸ ਵਾਲੇ ਵੀਰਾਂ ਨੂੰ ਵੀ ਬੇਨਤੀ ਕਰਦਾ ਹਾਂ ਕਿ ਹਾਊਸ ਵਿੱਚ ਇਨ੍ਹਾਂ ਦਾ ਜੋ ਵਰਤਾਰਾ ਹੈ, ਇਨ੍ਹਾਂ ਨੂੰ ਮੱਦੇ ਨਜ਼ਰ

---

**Not recorded as ordered by the Chair.

ਰੱਖਦਿਆਂ ਦੁਨੀਆਂ ਤੱਕ ਦੱਸਣਾ ਚਾਹੀਦਾ ਹੈ ਕਿ ਚੁਣੇ ਹੋਏ ਨੁਮਾਇੰਦੇ ਜਿਹੜੇ ਹਨ, ਇਨ੍ਹਾਂ ਨੇ ਇੱਕ ਹਾਊਸ ਦੀ ਮਾਣ-ਮਰਿਆਦਾ ਨੂੰ ਖਤਮ ਕਰਨ ਵਾਸਤੇ ਕੀ ਕੁਝ ਕੀਤਾ ਹੈ। (ਵਿਘਨ) (ਸ਼ੋਰ) ਅੱਜ ਤੱਕ ਜਦੋਂ ਦਾ ਇਹ ਹਾਊਸ ਬਣਿਆ ਹੈ, ਇਹ ਰਿਕਾਰਡ ਹੋਵੇਗਾ ਕਿ ਇਸ ਤਰ੍ਹਾਂ ਦੀ ਵਾਇਲੈਂਸ, ਇਸ ਤਰ੍ਹਾਂ ਦਾ ਕੰਮ ਕਿਸੇ ਹਾਊਸ ਵਿੱਚ ਹੋਇਆ ਹੋਵੇ। ਮੈਂ ਮਹਿਸੂਸ ਕਰਦਾ ਹਾਂ ਕਿ ਹਾਊਸ ਦੇ ਪ੍ਰਿਵਿਲੇਜ ਦਾ ਵੀ ਮਸਲਾ ਹੈ। ਇਹ ਸਾਡੇ ਮਾਨਯੋਗ ਜਿਹੜੇ ਮੈਂਬਰ ਹਨ, ਉਨ੍ਹਾਂ ਦੀ ਸੁਰੱਖਿਆ ਦਾ ਮਸਲਾ ਵੀ ਹੈ ਔਰ ਸਭ ਤੋਂ ਵੱਡੀ ਗੱਲ ਹਾਊਸ ਦੀਆਂ ਕਦਰਾਂ-ਕੀਮਤਾਂ ਦਾ ਘਾਣ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ਨਾਅਰੇ ਲਗਾਉਂਦਿਆਂ ਮਾਨਯੋਗ ਸਪੀਕਰ ਦੀ ਚੇਅਰ ਵੱਲ ਵਧਣ ਦਾ ਯਤਨ ਕਰ ਰਹੇ ਸਨ ਅਤੇ ਵਾਚ ਐਂਡ ਵਾਰਡ ਸਟਾਫ ਦੀ ਬਣਾਈ ਮਨੁੱਖੀ ਜ਼ੰਜ਼ੀਰ (Human Chain) ਨਾਲ ਬਹੁਤ ਜ਼ਿਆਦਾ ਧੱਕਾ-ਮੁੱਕੀ ਕਰ ਰਹੇ ਸਨ। ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।

**Mr. Chairman:** Go to your seats.

**ਡਾਕਟਰ ਦਲਜੀਤ ਸਿੰਘ ਚੀਮਾ:** ਇਸ ਕਰਕੇ ਇਸ ਦੀ ਅਸੀਂ ਨਿਖੇਧੀ ਵੀ ਕਰਦੇ ਹਾਂ ਔਰ ਨਾਲ ਹੀ ਤੁਹਾਡੇ ਤੋਂ ਮੰਗ ਵੀ ਕਰਦੇ ਹਾਂ। ਸਾਡੇ ਮਦਨ ਮੋਹਨ ਮਿੱਤਲ ਜੀ ਪਾਰਲੀਮੈਂਟਰੀ ਮੰਤਰੀ, ਇੱਥੇ ਹਾਜ਼ਰ ਹਨ। ਅਸੀਂ ਬੇਨਤੀ ਕਰਦੇ ਹਾਂ ਕਿ ਹਾਊਸ ਵਿੱਚ ਇਸ ਤਰ੍ਹਾਂ ਦੀ ਕਾਰਵਾਈ ਨੂੰ ਸਖਤੀ ਨਾਲ ਬੰਦ ਕਰਕੇ ਹਾਊਸ ਦਾ ਡੈਕਰਮ ਮੇਨਟੇਨ ਕੀਤਾ ਜਾਵੇ। (ਵਿਘਨ) (ਸ਼ੋਰ)

(ਸ਼ੋਰ)....... ਪੰਜਾਬ ਦੀ ਖੇਤੀਬਾੜੀ ਦੇ ਬਹੁਤ ਵੱਡੇ ਮਸਲੇ ਹਨ, ਸਾਡੇ ਕਿਸਾਨਾਂ ਦੀ ਬਹੁਤ ਮਾੜੀ ਹਾਲਤ ਹੋ ਚੁੱਕੀ ਹੈ......(ਵਿਘਨ) .........(ਸ਼ੋਰ)..... ਅੱਜ ਜ਼ਰੂਰਤ ਸੀ ਕਿ ਆਪਾਂ ਇੱਥੇ ਬੈਠ ਕੇ ਕਿਸਾਨਾਂ ਦੀ ਸਮੱਸਿਆ ਦੀ ....(ਵਿਘਨ) ..... ਜੋ ਅਮਰਿੰਦਰ ਸਰਕਾਰ ਵੇਲੇ ਧੱਕੇਸ਼ਾਹੀ ਕੀਤੀ ਗਈ ਸੀ, ਉਨ੍ਹਾਂ ਦੀ ਗੱਲ ਕਰਦੇ .........

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਵਾਚ ਐਂਡ ਵਾਰਡ ਸਟਾਫ ਦੀ ਮਨੁੱਖੀ ਜੰਜੀਰ (Human Chain) ਨਾਲ ਸਪੀਕਰ ਸਾਹਿਬ ਦੇ ਆਸਣ (Dais) ਤੇ ਕਬਜ਼ਾ ਕਰਨ ਲਈ ਧੱਕਾ-ਜ਼ੋਰੀ ਕਰ ਰਹੇ ਸਨ ਅਤੇ ਸਰਦਾਰ ਅਮਰਿੰਦਰ ਸਿੰਘ ਰਾਜਾ ਵੜਿੰਗ, ਸਰਦਾਰ ਕੁਲਜੀਤ ਸਿੰਘ

**[ਡਾਕਟਰ ਦਲਜੀਤ ਸਿੰਘ ਚੀਮਾ]**

ਨਾਗਰਾ, ਸਰਦਾਰ ਹਰਦਿਆਲ ਸਿੰਘ ਕੰਬੋਜ਼, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਜਗਮੋਹਨ ਸਿੰਘ ਕੰਗ, ਰਾਣਾ ਗੁਰਜੀਤ ਸਿੰਘ, ਸਰਦਾਰ ਸੁਖਜਿੰਦਰ ਸਿੰਘ ਅਤੇ ਸਰਦਾਰ ਬਲਬੀਰ ਸਿੰਘ ਸਿੱਧੂ ਵਾਚ ਐਂਡ ਵਾਰਡ ਸਟਾਫ ਨੂੰ ਜ਼ਬਰਦਸਤੀ ਪਿੱਛੇ ਧੱਕਦੇ ਹੋਏ ਅਤੇ ਵਾਚ ਐਂਡ ਵਾਰਡ ਸਟਾਫ ਦੀ ਮਨੁੱਖੀ ਜ਼ੰਜ਼ੀਰ (Human Chain) ਨੂੰ ਤੋੜ ਕੇ ਸਕੱਤਰ ਸਾਹਿਬ ਦੀ ਕੁਰਸੀ ਦੇ ਨਜ਼ਦੀਕ ਪਹੁੰਚ ਗਏ ਅਤੇ ਇੱਥੋਂ ਮਾਨਯੋਗ ਸਪੀਕਰ ਦੇ ਆਸਣ ਤੇ ਕਬਜ਼ਾ ਕਰਨ ਲਈ ਜ਼ੋਰ ਜ਼ਬਰਦਸਤੀ ਕਰ ਰਹੇ ਸਨ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਮਾਨਯੋਗ ਸਪੀਕਰ ਦੇ ਆਸਣ ਵੱਲ ਜਾਂਦੀਆਂ ਪੌੜੀਆਂ ਅਤੇ ਕੁਝ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਵਾਚ ਐਂਡ ਵਾਰਡ ਦੀ ਮਨੁੱਖੀ ਜੰਜ਼ੀਰ ਨਾਲ ਲਗਾਤਾਰ ਧੱਕਾ-ਮੁੱਕੀ ਕਰ ਰਹੇ ਸਨ ਅਤੇ ਸਦਨ ਵਿੱਚ ਅਜੀਬ ਤਰ੍ਹਾਂ ਦੇ ਹਾਲਾਤ ਬਣੇ ਹੋਏ ਸਨ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਕੱਤਰ ਸਾਹਿਬ ਦੀ ਕੁਰਸੀ ਤੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਦੇ ਆਸਣ ਤੇ ਕਬਜ਼ਾ ਕਰਨ ਲਈ ਮਾਨਯੋਗ ਸਪੀਕਰ ਦੇ ਟੇਬਲ ਵੱਲ ਛਾਲ ਲਗਾ ਰਹੇ ਸਨ। ਇਸ ਦੌਰਾਨ ਉਨ੍ਹਾਂ ਵੱਲੋਂ ਮਾਰਸ਼ਲ ਦੇ ਹੱਥੋਂ ਬੈਟਨ (Baton) ਖੋਹਣ ਦੀ ਕੋਸ਼ਿਸ਼ ਵੀ ਕੀਤੀ ਜਾ ਰਹੀ ਸੀ। ਇਸ ਸਮੇਂ ਸਭਾਪਤੀ ਜੀ ਆਪਣਾ ਬਚਾਅ ਕਰਦੇ ਹੋਏ ਆਪਣੀ ਕੁਰਸੀ ਤੋਂ ਖੜ੍ਹੇ ਹੋ ਗਏ। ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਹੁਣ ਸਦਨ ਵੀਰਵਾਰ, ਮਿਤੀ 14 ਮਾਰਚ, 2013 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.41 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਵੀਰਵਾਰ, ਮਿਤੀ 14 ਮਾਰਚ, 2013 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

# APPENDIX
# TO
# PUNJAB VIDHAN SABHA
# DEBATES
## Wednesday, the 13th March, 2013
## Vol. IV - No. 2
## STARRED QUESTION AND ANSWER

### ਹਲਕਾ ਘਨੌਰ ਵਿੱਚ 25 ਦਰੇ (ਨਾਲੇ) ਦਾ ਪੁਲ ਦੁਬਾਰਾ ਬਣਾਉਣਾ

***595. ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਘਨੌਰ ਵਿੱਚ ਖਾਨਪੁਰ ਬੜਿੰਗ ਤੋਂ ਬਠੋਣੀਆਂ ਰੋਡ ਉੱਤੇ 25 ਦਰੇ (ਨਾਲੇ) ਦੇ ਟੁੱਟ ਚੁੱਕੇ ਪੁਲ ਨੂੰ ਮੁੜ ਬਣਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਹ ਪੁਲ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਹਾਲ ਦੀ ਘੜੀ ਹਲਕਾ ਘਨੌਰ ਵਿੱਚ ਖਾਨਪੁਰ ਬੜਿੰਗ ਤੋਂ ਬਠੋਣੀਆਂ ਰੋਡ ਉੱਤੇ 25 ਦਰੇ (ਨਾਲੇ) ਦੇ ਟੁੱਟ ਚੁੱਕੇ ਪੁਲ ਦੀ ਨਵੀਂ ਉਸਾਰੀ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

# PUNJAB VIDHAN SABHA
# DEBATES

13th March, 2013

**Vol. IV - No. 2**

**OFFICIAL REPORT**

## CONTENTS



**Punjab Vidhan Sabha Secretariat, Chandigarh**

Price : Rs. ___________.

## ਪੰਜਾਬ ਸਰਕਾਰ ਦੇ ਮੰਤਰੀ ਮੰਡਲ ਦੀ ਸੂਚੀ

| ਕ੍ਰਮ ਨੰ: | ਨਾਮ | ਵਿਭਾਗ |
|---|---|---|
| 1. | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਨਿਆਂ, ਪ੍ਰਸੋਨਲ, ਬਿਜਲੀ, ਖੇਤੀਬਾੜੀ, ਵਿਜੀਲੈਂਸ, ਸਾਇੰਸ-ਤਕਨਾਲੋਜੀ, ਵਾਤਾਵਰਣ, ਸਹਿਕਾਰਤਾ, ਆਮ ਪ੍ਰਸ਼ਾਸਨ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ। |
| 2. | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ, ਪ੍ਰਸ਼ਾਸਨਿਕ ਸੁਧਾਰ, ਮਕਾਨ ਉਸਾਰੀ, ਕਰ ਤੇ ਆਬਕਾਰੀ, ਪੂੰਜੀ ਨਿਵੇਸ਼ ਪ੍ਰੋਤਸਾਹਨ, ਖੇਡਾਂ ਅਤੇ ਯੁਵਕ ਸੇਵਾਵਾਂ ਭਲਾਈ ਅਤੇ ਸ਼ਹਿਰੀ ਹਵਾਬਾਜ਼ੀ। |
| 3. | ਸ਼੍ਰੀ ਚੂਨੀ ਲਾਲ ਭਗਤ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ। |
| 4. | ਸਰਦਾਰ ਸਰਵਨ ਸਿੰਘ ਫਿਲੌਰ | ਜੇਲ੍ਹਾਂ, ਸੈਰ-ਸਪਾਟਾ, ਸੱਭਿਆਚਾਰਕ ਮਾਮਲੇ, ਛਪਾਈ ਤੇ ਲਿਖਣ ਸਮੱਗਰੀ ਮੰਤਰੀ। |
| 5. | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖ਼ੁਰਾਕ ਤੇ ਸਿਵਲ ਸਪਲਾਈ, ਖਪਤਕਾਰ ਮਾਮਲੇ, ਫੂਡ ਪ੍ਰੋਸੈਸਿੰਗ ਅਤੇ ਸੂਚਨਾ ਤਕਨਾਲੋਜੀ ਮੰਤਰੀ |
| 6. | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਅਤੇ ਵਿਧਾਨਕ ਮਾਮਲੇ, ਚੋਣਾਂ ਅਤੇ ਰੋਜ਼ਗਾਰ ਉਤਪਤੀ ਮੰਤਰੀ। |

| ਕ੍ਰਮ ਨੰ: | ਨਾਮ | ਵਿਭਾਗ |
|---|---|---|
| 7. | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ। |
| 8. | ਸ਼੍ਰੀ ਮਦਨ ਮੋਹਨ ਮਿੱਤਲ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ ਤੇ ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ। |
| 9. | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ ਤੇ ਯੋਜਨਾ, ਸੰਸਥਾਈ ਵਿੱਤ, ਬੈਂਕਿੰਗ ਤੇ ਪ੍ਰੋਗਰਾਮ ਲਾਗੂਕਰਨ ਮੰਤਰੀ। |
| 10. | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਚਾਈ ਮੰਤਰੀ |
| 11. | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਵਣ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ। |
| 12. | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਪ੍ਰਵਾਸੀ ਭਾਰਤੀ ਮਾਮਲੇ ਅਤੇ ਗੈਰ ਰਵਾਇਤੀ ਊਰਜਾ ਮੰਤਰੀ। |
| 13. | ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ। |
| 14. | ਸ਼੍ਰੀ ਅਨਿਲ ਜੋਸ਼ੀ | ਸਨਅਤਾਂ ਤੇ ਵਣਜ ਅਤੇ ਤਕਨੀਕੀ ਸਿੱਖਿਆ ਤੇ ਸਨਅਤੀ ਸਿਖਲਾਈ ਮੰਤਰੀ |
| 15. | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ। |
| 16. | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |

# ਮੁੱਖ ਸੰਸਦੀ ਸਕੱਤਰਾਂ ਦੀ ਸੂਚੀ

| ਕ੍ਰਮ ਨੰ: | ਨਾਮ | ਵਿਭਾਗ |
|---|---|---|
| 1. | ਸਰਦਾਰ ਸੋਹਣ ਸਿੰਘ ਠੰਡਲ | ਸਿੰਚਾਈ |
| 2. | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ। |
| 3. | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ/ ਸੈਰ - ਸਪਾਟਾ, ਸੱਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ। |
| 4. | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ। |
| 5. | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ.ਤੇ ਮ.) |
| 6. | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7. | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8. | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9. | ਸ਼੍ਰੀ ਕੇ.ਡੀ. ਭੰਡਾਰੀ | ਸਹਿਕਾਰਤਾ |
| 10. | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11. | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸਿਖਲਾਈ ਸੰਸਥਾਵਾਂ |
| 12. | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13. | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 14. | ਸ਼੍ਰੀ ਐਨ.ਕੇ.ਸ਼ਰਮਾ | ਸਨਅਤ ਅਤੇ ਵਣਜ |
| 15. | ਸ਼੍ਰੀਮਤੀ ਐਫ. ਨਿਸਾਰਾ ਖਾਤੂਨ (ਫਰਜ਼ਾਨ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |

| ਕ੍ਰਮ ਨੰ: | ਨਾਮ | ਵਿਭਾਗ |
|---|---|---|
| 16. | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17. | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 18. | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਭਲਾਈ |
| 19. | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 20. | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

